# ਵਰਿਆਮ

ਅਕਤੂਬਰ 1978

1/-


## ਤੇਰੇ ਘਰ ਲਈ ਸਰਘੀ ਮੰਗਦਾਂ

— ਸੁਰਿੰਦਰ ਸਾਗਰ —

ਤੇਰੇ ਘਰ ਲਈ ਸਰਘੀ ਮੰਗਦਾਂ
ਇਸ ਘਰ ਭਾਵੇਂ ਸ਼ਾਮ ਹੈ ਸਜਨਾ ।
ਖੁਦ ਭਾਵੇਂ ਬਦਨਾਮ ਹੋ ਗਿਆਂ
ਪਿਆਰ ਮੇਰਾ ਸਰਨਾਮ ਹੈ ਸਜਨਾ ।

ਖੁਦ ਭਾਵੇਂ ਪਦ-ਦਲਿਤ ਰਿਹਾ ਮੈਂ
ਪਰ ਤੇਰਾ ਅਭਿਨੰਦਨ ਚਾਹਿਐ ।
ਬ੍ਰਿਹੋਂ ਥਲ ਵਿਚ ਜਲਦੇ ਨੇ ਵੀ
ਤੇਰੇ ਲਈ ਚਿਰ-ਸਾਵਨ ਚਾਹਿਐ ।
ਹਰ ਚਾਨਣ, ਹਰ ਹਾਸੀ ਤੇਰੀ
ਹਰ ਨ੍ਹੇਰਾ, ਹਰ ਹੰਝੂ ਮੇਰਾ ।
ਖੁਦ ਮਰ ਕੇ ਵੀ ਹਰ ਪਲ ਸਜਨਾ
ਮੈਂ ਤੇਰੇ ਲਈ ਜੀਵਨ ਚਾਹਿਐ ।
ਤੂੰ ਨਾ ਰਿਝ ਸਕਿਆ, ਤਾਂ ਮੇਰਾ
ਹਰ ਸ਼ਿੰਗਾਰ ਨਿਸ਼ਕਾਮ ਹੈ ਸਜਨਾ ।

ਜੀਵਨ ਦੇ ਬਾਜ਼ਾਰ ਚਿ ਹੋਇਆ
ਮੈਂ ਤੇਰੀ ਖਾਤਰ ਬਨਜਾਰਾ ।
ਹਰ ਸੁੰਦਰਤਾ, ਹਰ ਸੁਖ ਲਿਆ ਕੇ
ਤੇਰੀ ਝੋਲੀ ਪਾਇਆ ਯਾਰਾ ।
ਤੇਰੇ ਹਰ ਇਕ ਦਰਦ ਦੀ ਮਲ੍ਹਮ
ਮੁਸਕਾਨਾਂ ਦੀ ਹੱਟੀ ਲਭਦਾ
ਮੇਰਾ ਹਰ ਇਕ ਭੋਲਾ ਹੰਝੂ
ਖੁਦ ਬਣ ਬੈਠਾ ਹੈ ਆਵਾਰਾ ।
ਮੇਰਾ ਹਰ ਇਕ ਚਾਨਣ ਤੇਰੀ
ਪੁੰਨਿਆ ਲਈ ਨੀਲਾਮ ਹੈ ਸਜਨਾ ।

ਲੇਕਿਨ ਫਿਰ ਵੀ ਕਾਹਤੋਂ ਸਜਨਾ
ਮੇਰੀ ਹਰ ਇਕ ਆਸ ਅਧੂਰੀ ।
ਜਿਉਂ ਜਿਉਂ ਤੇਰੇ ਨੇੜੇ ਆਇਆ
ਤਿਉਂ ਤਿਉਂ ਕਾਹਤੋਂ ਵਧ ਗਈ ਦੂਰੀ ।
ਸਜਨਾ ਮੇਰੀ ਸ਼ਰਧਾ ਵਾਲੇ
ਹਰ ਮੋਤੀ ਦਾ ਸੀਨਾ ਬਿੰਧ ਗਿਆ ।
ਕੀ ਕਾਰਣ ਹੈ, ਫਿਰ ਵੀ ਤੈਨੂੰ
ਭਾਉਂਦੀ ਮਾਲਾ ਹੋਈ ਨ ਪੂਰੀ ।
'ਸਾਗਰ' ਦੇ ਗੀਤਾਂ ਤੋਂ ਤੇਰਾ
ਮਨ ਕਾਹਤੋਂ ਉਪਰਾਮ ਹੈ ਸਜਨਾ ।

ਮਾਸਿਕ



ਅਕਤੂਬਰ 1978

ਜਿਲਦ ਨੰ: 3 ਅੰਕ ਨੰ: 12

ਪ੍ਰਕਾਸ਼ਨ ਮਿਤੀ 10—10—1978

ਸੰਪਾਦਕ : ਜਗਦੀਸ਼ ਸਿੰਘ

ਸਹਿਯੋਗ : ਅਵਤਾਰ ਸਿੰਘ

ਮੁੱਲ ਪ੍ਰਤੀ ਕਾਪੀ : 1 ਰੁਪਿਆ
ਸਾਲਾਨਾ ਚੰਦਾ ਦੇਸ :- 12 ਰੁਪਏ
,, ,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : 100 ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : 200 ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.
ਫੋਨ : 72504 ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

ਵੇਰਵਾ ਪੰਨਾ

| ਵੇਰਵਾ | | ਪੰਨਾ |
|---|---|---|
| ਮਮੂਲੀ ਅਦਾਕਾਰੀ (ਕਹਾਣੀ) | ਅਤਾਨਾਸ ਮੰਦਾਜੀਏਵ | 2 |
| ਸ਼ਰਾਬ ਬੰਦੀ ਇਕ ਪ੍ਰਸ਼ਨ | ਅਮਰ ਭਾਰਤੀ | 9 |
| ਯਾਰਾਂ ਨਾਲ ਬਹਾਰਾਂ (ਕਹਾਣੀ) | ਅਕਬਰ ਲਾਹੌਰੀ | 12 |
| ਵਿਅੰਗ ਲੇਖਕ (ਘੁਣਤਰਾਂ) | ਦਲਬੀਰ | 14 |
| ਖਲੀਫਾ ਅਤੇ ਵਿਧਵਾ (ਕਹਾਣੀ) | ਹਰਭਰ | 18 |
| ਮਮਤਾ (ਕਹਾਣੀ) | ਲਿਆਮਓ ਫਲੂਟੀ | 19 |
| ਪ੍ਰੋਫੈਸਰ ਮੋਹਨ ਸਿੰਘ : ਯਾਦਾਂ ਦਾ ਇਕ ਵਰਕ | ਹਰਭਜਨ ਸਿੰਘ ਕੋਮਲ | 20 |
| ਸਭ ਤੋਂ ਵੱਧ ਵਿਕਣ ਵਾਲਾ ਨਾਵਲ | ਸੁਰਿੰਦਰ ਸ਼੍ਰੀਵਾਸਤਵ | 23 |

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ'-ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਟਰਚ, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

ਤਕਨੀਕੀ ਮਜਬੂਰੀਆਂ ਕਾਰਨ ਬਹੁਤ ਸਾਰੀਆਂ ਸਾਹਿਤਕ ਰਚਨਾਵਾਂ, ਸੂਚਨਾਵਾਂ, ਸਮਾਚਾਰ, ਇਸ਼ਤਿਹਾਰ ਅਤੇ ਪਾਠਕਾਂ ਦਾ ਪੰਨਾ ਇਸ ਅੰਕ ਵਿਚ ਛਪਣੋਂ ਰਹਿ ਗਏ ਹਨ। ਜੋ ਅਗਲੇ ਅੰਕ ਵਿਚ ਲਾਏ ਜਾਣਗੇ। —ਸੰਪਾਦਕ

# ਮਮੂਲੀ ਅਦਾਕਾਰੀ

ਮੂਲ ਲੇਖਕ : ਅਤਾਨਾਸ ਮੰਦਾਜੀਏਵ
ਅਨੁਵਾਦਕ—ਸਵਰਨ ਸਿੰਘ ਸਨੇਹੀ, ਐਮ.ਏ.।

ਸਨੇਹੀ ਜੀ ਬੜੇ ਪਿਆਰੇ ਤੇ ਸਤਿਕਾਰੇ ਲੇਖਕ ਹਨ। ਬਲਗਾਰੀਆ ਦੀਆਂ ਕੁਝ ਅਤਿ ਪਿਆਰੀਆਂ ਕਹਾਣੀਆਂ ਪੰਜਾਬੀ ਵਿਚ ਅਨੁਵਾਦ ਕਰਕੇ ਉਹਨਾਂ ਨੇ ਜਿਥੇ ਪੰਜਾਬੀ ਸਾਹਿਤ ਨੂੰ ਹੋਰ ਅਮੀਰ ਕੀਤਾ ਹੈ ਉਥੇ ਬਲਗਾਰਵੀ ਸਾਹਿਤ ਤੇ ਵੀ ਝਾਤ ਪੁਆਈ ਹੈ। — ਸੰਪਾਦਕ

ਜਯੰਤੀ ਦਾ ਐਲ਼ਾਨ ਜ਼ਿਲੇ ਦੇ ਅਖਬਾਰ ਵਿਚ ਦੋ ਦੋ ਵਾਰੀ ਹੋ ਚੁਕਾ ਸੀ ਪਰ ਇਸ ਬਾਰੇ ਵਿਸ਼ੇਸ਼ ਵਿਚਾਰ ਵਟਾਂਦਰਾ ਕੇਵਲ ਉਸੇ ਦਿਨ ਹੀ ਕੀਤਾ ਗਿਆ ਜਿਸ ਦਿਨ ਇਹ ਮਨਾਈ ਜਾਣੀ ਸੀ ਤੇ ਜਦੋਂ, ਜਯੰਤੀ ਵਿਚ ਭਾਗ ਲੈਣ ਲਈ ਸੋਫੀਆ ਤੋਂ ਆਏ ਦਰਸ਼ਕਾਂ ਦੀ ਚਰਚਾ ਹੁੱਲ ਖਲੋਤੀ ਸੀ।

ਚਾਹੇ ਇਨ੍ਹਾਂ ਦਰਸ਼ਕਾਂ ਦੇ ਆਉਣ ਕਾਰਨ ਸਮਝੋ ਜਾਂ ਇਸ ਕਰ ਕੇ ਕਿ ਅਜਿਹੇ ਕਸਬੇ ਵਿਚ ਜਯੰਤੀ ਦਾ ਮਨਾਇਆ ਜਾਣਾ ਸਦਾ ਹੀ ਇਕ ਵਿਸ਼ੇਸ਼ ਘਟਨਾ ਹੁੰਦੀ ਹੈ—ਇਸ ਆਨੰਦ ਉਤਸਵ ਦੇ ਮਨਾਏ ਜਾਣ ਦੇ ਵਕਤ ਲਾਇਬ੍ਰੇਰੀ ਕਲੱਬ ਦਾ ਹਾਲ ਖਚਾਖਚ ਭਰਿਆ ਹੋਇਆ ਸੀ। ਔਰਤਾਂ ਨੇ ਖੁਲ੍ਹੇ ਗਲ ਦੀਆ ਗੂੜ੍ਹੇ ਰੰਗਾਂ ਦੀਆਂ ਕਮੀਜ਼ਾਂ ਪਹਿਨੀਆਂ ਹੋਈਆਂ ਸਨ, ਸਿਰਾਂ ਦੇ ਵਾਲ ਅਨੋਖੇ ਢੰਗ ਨਾਲ ਸਵਾਰੇ ਹੋਏ ਸਨ ਤੇ ਗਲਾਂ ਵਿਚ ਗਾਨੀਆਂ ਪਾਈਆਂ ਹੋਈਆਂ ਸਨ। ਮਨੁਖ ਵੀ, ਇਸਤ੍ਰੀ ਕੀਤੇ ਹੋਏ ਪਜਾਮੇ ਪਾ ਕੇ ਚੰਗੇ ਬਣੇ ਠਣੇ ਹੋਏ ਸਨ ; ਜਦ ਕਿ ਬਚਿਆਂ ਨੇ ਸਾਫ ਸੁਥਰੇ ਕਪੜੇ ਪਾਏ ਹੋਏ ਸਨ ਤੇ ਕੇਸ ਵਾਹ ਕੇ ਬੁਰਸ਼ ਵੀ ਫੇਰੇ ਹੋਏ ਸਨ।

ਬਾਹਰੋਂ ਪਧਾਰੇ ਦਰਸ਼ਕਾਂ ਨੇ ਕੁਰਸੀਆਂ ਦੀ ਪਹਿਲੀ ਕਤਾਰ ਸੰਭਾਲ ਲਈ। ਪਿਛਲੀਆਂ ਕੁਰਸੀਆਂ ਤੇ ਉਹ ਲੋਕ ਬੈਠੇ ਜੋ ਐਵੇਂ ਵਕਤ ਗੁਜ਼ਾਰਨ ਆਏ ਜਾਪਦੇ ਸਨ। ਉਨ੍ਹਾਂ ਦੀ ਇਕ ਅੱਖ ਗਮਲਿਆਂ ਵਿਚ ਲੱਗੇ ਫੁੱਲ-ਬੂਟਿਆਂ ਨਾਲ ਸੁਸਜਤ ਸਟੇਜ ਤੇ ਸੀ ਤੇ ਦੂਜੀ ਬੂਹੇ ਵਲ ਤਾਂ ਕਿ ਜੇ ਬੈਠੇ ਬੈਠੇ ਉਹ ਉਕਤਾ ਜਾਣ ਤਾਂ ਝਟ ਪਟ ਬੂਹਿਉਂ ਬਾਹਰ ਹੋ ਸਕਣ।

ਸਟੇਜ ਦੇ ਪਿਛਲੇ ਪਾਸੇ, ਨੀਵਾਂ ਜਿਹਾ ਕਰਕੇ, ਲਾਲ ਮੋਟੇ ਅਖਰਾਂ ਵਿਚ ਲਿਖਿਆ ਇਕ ਨਾਅਰਾ ਲਟਕਾਇਆ ਗਿਆ ਸੀ ਜਾਪਦਾ ਇਉਂ ਸੀ ਜਿਵੇਂ ਗਮਲਿਆਂ ਵਾਲੇ ਫੁਲ ਬੂਟਿਆਂ ਨਾਲ ਘਿਰੇ ਹੋਏ ਤੇ ਲਾਲ ਕਪੜੇ ਨਾਲ ਕੱਜੇ ਹੋਏ ਉਸ ਨਿੱਕੇ ਜਹੇ ਮੇਜ ਦੁਆਲੇ ਬੈਠੇ ਪ੍ਰਧਾਨ-ਮੰਡਲੀ ਦੇ ਮੈਂਬਰਾਂ ਦੇ ਸਿਰਾਂ ਨੇ ਹੀ ਇਸਨੂੰ ਉਤਾਂਹ ਚੁਕਿਆ ਹੋਇਆ ਹੋਵੇ।

ਉਨ੍ਹਾਂ ਲੋਕਾਂ ਦੇ ਚਿਹਰਿਆਂ ਤੋਂ ਅਕੇਵੇਂ ਦਾ ਅਭਾਸ ਹੋ ਰਿਹਾ ਸੀ ਜਿਨ੍ਹਾਂ ਨੂੰ ਉਨ੍ਹਾਂ ਦੇ ਅਪਣੇ ਹੀ ਕਸਬੇ ਵਿਚ ਸਨਮਾਨਤ ਕੀਤਾ ਗਿਆ ਸੀ ਤੇ ਉਹ ਇਨ੍ਹਾਂ ਜਸ਼ਨਾਂ ਦਾ ਜਿੰਨੀ ਛੇਤੀ ਹੋ ਸਕੇ ਉਨੀ ਛੇਤੀ ਹੀ ਭੋਗ ਪਾਉਣਾ ਚਾਹੁੰਦੇ ਸਨ। ਸੋਫੀਆ ਤੋਂ ਆਏ ਦਰਸ਼ਕਾਂ ਦੀ ਤਕਣੀ ਵੀ ਉਹੋ ਜਹੀ, ਸਗੋਂ ਉਸ ਤੋਂ ਵੀ ਵਧ ਸਪਸ਼ਟ ਸੀ। ਸਿਰਫ਼ ਸਥਾਨਕ ਹਾਈ ਸਕੂਲ ਦੀਆਂ ਕੁੜੀਆ ਦਾ ਇਕ ਟੋਲਾ, ਜਿਨ੍ਹਾਂ ਦੇ ਹੱਥਾਂ ਵਿਚ ਜੰਗਲੀ ਫੁਲਾਂ ਦੇ ਗੁਛੇ ਫੜੇ ਹੋਏ ਸਨ, ਹੀ ਕੁਛ ਜੋਸ਼ ਵਿਚ ਦਿਸਦਾ ਸੀ।

ਆਮ ਮਾਨਸਕ ਝੁਕਾਉ ਨੂੰ ਧਿਆਨ ਵਿਚ ਰਖਦਿਆਂ ਜੈਅੰਤੀ ਕਮੇਟੀ ਦੇ ਪ੍ਰਧਾਨ ਨੇ, ਜਿੰਨੀ ਛੇਤੀ ਸੰਭਵ ਹੋ ਸਕੇ, ਇਕਤਰਤਾ ਦਾ ਭੋਗ ਪਾਉਣਾ ਚਾਹਿਆ। ਪਰ ਜਦੋਂ ਉਹਨੇ

ਉਨ੍ਹਾਂ ਲੋਕਾਂ ਦੇ ਨਾਵਾਂ ਦੀ ਲੰਮੀ ਸੂਚੀ ਦੇਖੀ ਜਿਨ੍ਹਾਂ ਨੇ ਅਜੇ ਵਧਾਈ ਸੰਦੇਸ਼ ਦੇਣੇ ਸਨ ਤਾਂ ਉਹਨੇ ਮਥੇ ਤੇ ਤਿਊੜੀਆਂ ਪਾ ਲਈਆਂ। ਉਹ ਸਾਰੇ ਹੀ ਵਖੋ ਵਖ ਜਥੇਬੰਦੀਆਂ ਦੇ ਜਾਂ ਸਭਿਆਚਾਰਕ ਸਭਾਵਾਂ ਦੇ ਪ੍ਰਤੀਨਿਧ ਸਨ। ਨਾਵਾਂ ਦੀ ਸੂਚੀ ਕਾਫੀ ਲੰਮੀ ਸੀ। ਖਿਝ ਉਸਨੂੰ ਇਸ ਕਰ ਕੇ ਵੀ ਚੜ੍ਹੀ ਸੀ ਕਿ ਉਸ ਸੂਚੀ ਵਿਚ ਇਕ ਵੀ ਨਾਂ ਅਜਿਹਾ ਨਹੀਂ ਸੀ ਜੋ ਕਟਿਆ ਜਾ ਸਕਦਾ ਹੁੰਦਾ। ਜਦੋਂ ਅਖੀਰ ਉਤੇ, ਉਹਨੇ ਇਕ ਨਾਂ ਵੇਖਿਆ ਜੋ ਬਿਲਕੁਲ ਉਪਰ ਸੀ ਤੇ ਜਿਸ ਦੇ ਹੇਠਾਂ ਲਿਖਿਆ ਸੀ "ਮੈਂ ਆਪਣੇ ਵਲੋਂ ਹੀ ਬੋਲਾਂਗਾ।" ਤਦ ਪ੍ਰਧਾਨ ਨੇ ਤਸੱਲੀ ਨਾਲ ਸੋਚਿਆ 'ਤੂੰ ਹੀ ਇਕ ਹੈਂ ਤੇ ਉਹ ਪੈਂਸਲ ਨੂੰ ਹਥ ਪਾਉਣ ਹੀ ਲੱਗਾ ਸੀ ਕਿ ਉਸ ਨੂੰ ਜਾਪਿਆ ਜਿਵੇਂ ਕਿਸੇ ਨੇ ਉਹਦਾ ਹਥ ਆਖਰੀ ਪਲ ਫੜ ਲਿਆ ਹੁੰਦਾ ਹੈ ਤੇ ਇਉਂ ਇਹ ਉਪਰਲਾ ਨਾਂ ਵੀ ਰਹਿ ਗਿਆ।

ਇਕ ਪਿਛੋਂ ਦੂਜਾ-ਅਕਾਊ ਵਧਾਈ-ਭਾਸ਼ਣ ਹੁੰਦੇ ਗਏ। ਪ੍ਰਧਾਨ ਨੇ ਹੁਣ ਉਸ ਓਪਰੇ ਬੰਦੇ ਦੀ ਕੁਛ ਜਾਣਕਾਰੀ ਪ੍ਰਾਪਤ ਕਰਨੀ ਚਾਹੀ ਪਰ ਇਕ ਦਰਸ਼ਕ ਨਾਲ ਗੱਲੀਂ ਪੈ ਜਾਣ ਕਾਰਨ ਉਹ ਸਭ ਕੁਝ ਭੁਲ ਗਿਆ। ਇਸ ਦਾ ਚੇਤਾ ਉਹਨੂੰ ਉਦੋਂ ਆਇਆ ਜਦੋਂ ਇਹ ਸ਼ਬਦ ਕਿ 'ਮੈਂ ਹੁਣ ਸਟੇਜ ਕਾਮਰੇਡ ਸਤੋਅਨ ਦੋਬਰੇਵ ਨੂੰ ਦਿੰਦਾ ਹਾਂ ਜੋ......' ਉਸ ਦੇ ਮੂੰਹੋਂ ਨਿਕਲ ਚੁਕੇ ਸਨ। ਇਨ੍ਹਾਂ ਸ਼ਬਦਾਂ ਤੇ ਪ੍ਰਧਾਨ ਕੁਛ ਥਥਿਆਇਆ ਤੇ ਭੱਦੇ ਜਹੇ ਤਰੀਕੇ ਨਾਲ ਰੁਕ ਗਿਆ। ਸਾਰੇ ਹਾਲ ਵਿਚ ਹੀ ਕਾਨਾ ਫੂਸੀ ਚੱਲ ਪਈ। ਸਾਰੇ ਬੰਦਿਆਂ ਦੇ ਸਿਰ ਦਿਲਚਸਪੀ ਨਾਲ ਪਿਛਲੀਆਂ ਕਤਾਰਾਂ ਵਲ ਨੂੰ ਮੁੜੇ ਜਿਥੇ ਇਕ ਆਦਮੀ ਨੇ ਉਠਣ ਵਾਸਤੇ ਕੁਰਸੀ ਪਿਛੇ ਖਿਚੀ ਸੀ। ਡੋਰ ਭੌਰ ਤੇ ਹੈਰਾਨੀ ਭਰਪੂਰ ਲੋਕਾਂ ਦੀਆਂ ਨਿਗਾਹਾਂ ਨੇ, ਸਟੇਜ ਵਲ ਨੂੰ ਕਿਸੇ ਵਿਸ਼ੇਸ਼ ਮੰਤਵ ਨਾਲ ਜਾ ਰਹੇ ਇਸ ਛੋਟਕੇ ਕਰਨੈਲ ਦੇ ਹਰ ਕਦਮ ਨੂੰ ਨਾਪਿਆ ਤੋਲਿਆ। "ਉਹ ਕੌਣ ਹੈ?" "ਕਿਥੋਂ ਆਇਆ ਹੈ?", "ਉਸ ਬਾਰੇ ਕੁਛ ਦੱਸਣ ਸਮੇਂ ਪ੍ਰਧਾਨ ਵਿਚਕਾਰ ਹੀ ਕਿਉਂ ਰੁਕ ਗਿਆ?"

ਕਰਨੈਲ ਚੁਪ ਚਾਪ ਸਟੇਜ ਤੇ ਜਾ ਖੜ੍ਹਾ ਹੋਇਆ ਤੇ ਹਾਲ ਵਿਚਲੀ ਕਾਨਾ-ਫੂਸੀ ਬੰਦ ਹੋ ਗਈ। ਉਹਦੇ ਵਾਲ ਭੂਸਲੇ ਰੰਗ ਦੇ ਤੇ ਖਿਲਰ ਪੁਲਰੇ ਸਨ ਤੇ ਮੁਛਾਂ ਗੂੜ੍ਹੇ, ਭੂਰੇ ਰੰਗ ਦੀਆਂ ਸਨ।

"ਉਹ ਵਜ਼ਾਰਤ ਵਲੋਂ ਆਇਆ ਹੈ?" ਪ੍ਰਧਾਨ ਮੰਡਲੀ ਦੇ ਇਕ ਮੈਂਬਰ ਨੇ ਆਪਣੇ ਨਾਲ ਦੇ ਨੂੰ ਹੁੱਝ ਮਾਰਦਿਆਂ ਕਿਹਾ।

"ਨਹੀਂ—ਫ਼ੌਜੀਆਂ ਦੇ ਨਾਟਕ ਘਰ ਵਲੋਂ।"

ਪਰ ਉਹ ਦੋਵੇਂ ਹੀ ਗ਼ਲਤ ਸਨ। ਵਕਤਾ ਨੇ ਦਸਿਆ ਕਿ ਉਹ ਬਲਗਾਰੀਆ ਦੇ ਦੂਜੇ ਸਿਰੇ ਤੋਂ ਆਉਣ ਕਾਰਨ ਬੜੀ ਦਿਕੱਤ ਨਾਲ ਇਥੇ ਸਮੇਂ ਸਿਰ ਪੁਜ ਸਕਿਆ ਸੀ ਤੇ ਉਹ ਕਿਸੇ ਜਥੇਬੰਦੀ ਦੀ ਪ੍ਰਤੀਨਿਧਤਾ ਵੀ ਨਹੀਂ ਸੀ ਕਰਦਾ।

ਹਾਲ ਵਿਚ ਚੁਪ ਵਰਤ ਗਈ। ਅਫਸਰ ਦਾ ਠੀਕ ਢੰਗ ਨਾਲ ਇਸਤਰੀ ਕੀਤਾ ਪਜਾਮਾ ਉਹਦੀ ਗੱਲ ਨੂੰ ਝੁਠਲਾਉਂਦਾ ਜਾਪਦਾ ਸੀ। ਪਰ ਉਹਦੇ ਤਿਖੇ ਨੈਣ-ਨਕਸ਼ਾਂ ਵਾਲੇ, ਪਤਲੇ ਤੇ ਮੌਸਮ ਦੇ ਭੰਨੇ ਚਿਹਰੇ ਤੋਂ, ਪਰਬਤਾਂ, ਬਰਫੀਲੇ ਝਖੜਾਂ ਤੇ ਕਠੋਰ ਪਰ ਸਿਹਤ ਬਖ਼ਸ਼ ਬਾਹਰਲੀ ਜ਼ਿੰਦਗੀ ਆਪ ਮੁਹਾਰੇ ਹੀ ਫੁਟ ਫੁਟ ਪੈਂਦੀ ਸੀ। ਇਉਂ ਜਾਪਿਆ ਜਿਵੇਂ ਹਾਲ ਵਿਚ ਤਾਜ਼ਗੀ ਬਖਸ਼ ਹਵਾ ਵਗ ਪਈ ਹੋਵੇ।

"ਸਾਥੀਓ!" ਕਰਨੈਲ ਨੇ ਮੁਸਕਰਾਉਂਦਿਆਂ ਹੋਇਆਂ ਕਿਹਾ, "ਮੈਨੂੰ ਡਰ ਹੈ ਕਿ ਮੈਂ ਸ਼ਾਇਦ ਤੁਹਾਡਾ ਬਹੁਤਾ ਵਕਤ ਲੈ ਜਾਵਾਂ ਪਰ ਮੈਂ ਆਇਆ ਵੀ ਤਾਂ ਇਸੇ ਲਈ ਹੀ ਹਾਂ ਤੇ ਬੇਨਤੀ ਕਰਦਾ ਹਾਂ ਕਿ ਮੇਰੀ ਗੱਲ ਨੂੰ ਅਖੀਰ ਤਕ ਸੁਣਨਾ।"

ਇਹ ਦ੍ਰਿੜ੍ਹ ਕਰ ਲੈਣ ਪਿਛੋਂ ਕਿ ਹਾਲ ਵਿਚ ਵਰਤੀ ਇਹ ਚੁਪ ਸਦਭਾਵਨਾ ਦੀ ਹੀ ਸੂਚਕ ਸੀ—ਉਹਨੇ ਉਸੇ ਸ਼ਾਂਤ ਆਵਾਜ਼ ਵਿਚ ਆਪਣੀ ਗੱਲ ਜਾਰੀ ਰਖੀ। "ਮੈਂ ਤੁਹਾਨੂੰ ਉਸ ਘਟਨਾ ਬਾਰੇ ਦੱਸਣ ਲੱਗਾ ਹਾਂ ਜੋ ਮੇਰੇ ਨਾਲ ਉਦੋਂ ਵਾਪਰੀ ਸੀ ਜਦੋਂ ਮੈਂ ਅਗਿਆਤਵਾਸ ਵਿਚ ਸਾਂ ਤੇ ਜਿਹੜੀ ਮੈਨੂੰ ਕਦੇ ਵੀ ਨਹੀਂ ਭੁਲੇਗੀ। ਤੁਹਾਡੇ ਹੀ ਕਸਬੇ ਵਿਚ ਇਹ ੧੯੪੩ ਦੀ ਬਸੰਤ ਰੁਤੇ ਵਾਪਰੀ ਸੀ। ਇਕ ਦਿਨ ਤ੍ਰਿਕਾਲਾਂ ਵੇਲੇ ਮੈਂ ਵਾਪਸ ਆ ਰਿਹਾ ਸਾਂ ਜਦੋਂ ਮੈਨੂੰ ਇਉਂ ਭਾਸਿਆ ਕਿ ਦੋ ਗੁਪਤਚਰ ਮੇਰਾ ਪਿਛਾ ਕਰ ਰਹੇ

ਹਨ। ਰਾਤ ਮੈਂ ਇਕ ਅਜਿਹੇ ਮਿਤਰ ਦੇ ਘਰ ਕਟਣੀ ਸੀ ਜਿਸ ਦੇ ਘਰ ਦੇ ਬੂਹੇ, ਮੇਰੇ ਵਰਗਿਆਂ ਲਈ ਸਦਾ ਹੀ ਖੁਲ੍ਹੇ ਰਹਿੰਦੇ ਸਨ। ਆਪਣੇ ਮੰਤਵ ਦੀ ਪੂਰਤੀ ਲਈ ਮੈਂ ਆਪਣਾ ਰੁਖ ਬਦਲ ਲਿਆ ਪਰ ਮੇਰਾ ਪਿਛਾ ਕਰਨ ਵਾਲਿਆਂ ਨੇ ਮੈਨੂੰ ਜਰਾ ਵੀ ਅੱਖੋਂ ਉਹਲੇ ਨਾ ਹੋਣ ਦਿਤਾ। ਉਹ ਦੋਵੇਂ ਸਾਦੇ ਕਪਿੜਿਆਂ ਵਿਚ ਸਨ। ਜਦੋਂ ਅਸੀਂ ਕਸਬੇ ਦੇ ਦੂਜੇ ਸਿਰੇ ਪੁਜ ਗਏ ਤਾਂ ਮੈਂ ਉਸ ਰਸਤੇ ਦੇ ਨਾਲ ਨਾਲ ਦੌੜਨਾ ਸ਼ੁਰੂ ਕੀਤਾ ਜੋ ਸਿਧਾ ਹੀ ਜੰਗਲ ਵਲ ਨੂੰ ਜਾਂਦਾ ਸੀ। ਮੈਂ ਉਥੇ ਪੁਜ ਜਾਂਦਾ ਤਾਂ ਉਹ ਮੈਨੂੰ ਆਸਾਨੀ ਨਾਲ ਨਹੀਂ ਸੀ ਲੱਭ ਸਕਦੇ।"

"ਕੁਛ ਮੀਟਰ ਦੌੜਨ ਪਿਛੋਂ ਮੈਨੂੰ ਜਾਪਿਆ ਕਿ ਮੈਨੂੰ ਉਨ੍ਹਾਂ ਦੀ ਪੈੜਚਾਲ ਅਜੇ ਵੀ ਸੁਣ ਰਹੀ ਸੀ। ਸੋ, ਹੁਣ ਮੈਂ ਸਾਰੇ ਜ਼ੋਰ ਨਾਲ ਦੌੜਨਾ ਸ਼ੁਰੂ ਕਰ ਦਿਤਾ। ਪਹਿਲਾਂ ਤਾਂ ਉਹ ਚਿੱਲਾਏ "ਠਹਿਰ ਜਾਹ, ਠਹਿਰ ਜਾਹ।" ਤੇ ਫੇਰ ਉਨ੍ਹਾਂ ਨੇ ਮੇਰੇ ਤੇ ਕੁਛ ਗੋਲੀਆਂ ਵੀ ਚਲਾਇਆਂ ਜੋ ਮੇਰੇ ਸਿਰ ਤੋਂ ਉਚੀਆਂ, ਹਵਾ ਵਿਚ ਸ਼ੂਕਦੀਆਂ ਲੰਘ ਗਈਆਂ। ਸ਼ਾਇਦ ਉਹ ਮੈਨੂੰ ਜਿਊਂਦਿਆਂ ਹੀ ਫੜਨਾ ਚਾਹੁੰਦੇ ਸਨ।"

"ਮੈਂ ਜੰਗਲ ਦੇ ਬਹੁਤ ਨੇੜੇ ਸਾਂ ਜਦੋਂ ਚਿਟੇ ਦਸਤਾਨੇ ਪਾਈ ਤਿੰਨ ਸੈਨਾਛਾਤਰ ਤੇ ਸੈਂਕੜੇ ਕੁੜੀਆਂ ਉਧਰੋਂ ਨਿਕ-ਲੀਆਂ। ਉਹ ਸਾਰੇ ਰੌਲਾ ਪਾਉਣ ਲਗ ਪਏ। ਇਸ ਕਰਕੇ ਮੈਂ ਖਬੇ ਪਾਸੇ ਵਲ, ਜੰਗਲ ਦੇ ਨਾਲ ਨਾਲ, ਰੇਤਲੀ ਤੇ ਸਿਲ੍ਹੀ ਬੀਹੀ ਵਿਚੋਂ ਦੀ ਭਜ ਪਿਆ। ਪੈੜਾਂ ਤੋਂ ਮੈਂ ਅਨੁਮਾਨ ਲਾ ਲਿਆ ਕਿ ਮੇਰੇ ਢੂੰਡਾਊ ਗਿਣਤੀ ਵਿਚ ਵਧ ਗਏ ਸਨ। ਮੈਨੂੰ ਨਹੀਂ ਪਤਾ ਕਿ ਕਿਸ ਚੀਜ਼ ਨੇ ਮੈਨੂੰ ਇਕ ਛੋਟੇ ਜਹੇ ਘਰ ਦੇ ਵਿਹੜੇ ਵਿਚ ਵਾੜ ਦਿਤਾ ਜੋ ਦੂਜਿਆਂ ਘਰਾਂ ਨਾਲੋਂ ਜ਼ਰਾ ਹਟਵਾਂ ਸੀ। ਸਚਾਈ ਸ਼ਾਇਦ ਇਹੋ ਹੋਵੇ ਕਿ ਢੂੰਡਾਊ ਮੈਨੂੰ ਪਲ ਭਰ ਲਈ ਅਖੋਂ ਉਹਲੇ ਕਰ ਬੈਠੇ ਸਨ। ਇਹ ਕੰਮ ਸੀ ਤਾਂ ਮੂਰਖਾਂ ਵਾਲਾ—ਮੈਂ ਆਪਣੇ ਆਪ ਹੀ ਕੁੜਿਕੀ ਵਿਚ ਫਸ ਗਿਆ ਸਾਂ—ਪਰ ਹੁਣ ਸੋਚਣ ਦਾ ਵਕਤ ਵੀ ਮੇਰੇ ਕੋਲ ਹੈ ਨਹੀਂ ਸੀ। ਵਿਹੜੇ ਦੀ ਇਕ ਨੁਕਰੇ ਇਕ ਢਾਰਾ ਮੇਰੀ ਨਜ਼ਰੀਂ ਪਿਆ ਜਿਸ ਦਾ ਬੂਹਾ ਵੀ ਖੁਲ੍ਹਾ ਸੀ ਤੇ ਜਿਥੇ ਸਿਧਿਆਂ ਵੜਨ ਲਈ ਮੈਨੂੰ ਉਨ੍ਹਾਂ ਫੁਲਾਂ ਚੋਂ ਦੀ ਲੰਘਣਾ ਪੈਣਾ ਸੀ ਜੋ ਬੜੇ ਪਿਆਰ ਨਾਲ ਸਾਂਭੇ ਹੋਏ ਸਨ। ਪਰ ਜਦੋਂ ਮੈਨੂੰ ਖਿਆਲ ਆਇਆ ਕਿ ਇਥੋਂ ਲੰਘਣ ਨਾਲ ਢੂੰਡਾਊਆਂ ਦੇ ਦੇਖਣ ਲਈ ਮੇਰੀ ਪੈੜ ਪਿਛੇ ਰਹਿ ਜਾਇਗੀ ਤਦ ਮੈਂ ਉਪਰ ਦੀ ਘੁੰਮ ਕੇ ਰਾਹੇ ਰਾਹ ਉਥੇ ਜਾ ਵੜਿਆ।"

"ਢਾਰੇ ਦਾ ਬੂਹਾ ਢੋਣ ਅਤੇ ਇਹਨੂੰ ਅੰਦਰੋਂ ਚੰਗੀ ਤਰ੍ਹਾਂ ਬੰਦ ਕਰਨ ਤੋਂ ਪਹਿਲਾਂ ਮੇਰੀ ਨਜ਼ਰ ਇਕ ਹੋਰ ਚੀਜ਼ ਤੇ ਪਈ ਜਿਹਨੇ ਮੇਰਾ ਲਹੂ ਜਮਾ ਹੀ ਦਿਤਾ। ਇਹ ਇਕ ਮਧਰੇ ਕੱਦ ਦੀ ਮੁਟਿਆਰ ਕੁੜੀ ਸੀ ਜੋ ਆਪਣੇ ਮੋਢਿਆਂ ਤੇ ਚਿੱਟਾ ਸ਼ਾਲ ਲਈ ਤੇ ਹਥ ਵਿਚ ਇਕ ਕਿਤਾਬ ਫੜੀ ਘਰ ਦੀ ਦਹਿਲੀਜ਼ ਤੇ ਖੜ੍ਹੀ ਸੀ। ਉਹਨੇ ਮੈਨੂੰ ਦੇਖ ਲਿਆ ਤੇ ਮਲਕੜੇ ਜਹੇ ਰੌਲੀ ਵੀ ਪਾਈ। ਉਸੇ ਪਲ ਮੇਰੇ ਢੂੰਡਾਊ ਵੀ ਉਥੇ ਆ ਨਿਕਲੇ। ਹੁਣ ਮੈਂ ਦੇਖਿਆ ਕਿ ਕੁੜੀ ਨੇ ਆਪਣੇ ਮੂੰਹ ਅਗੇ ਝਟ ਪਟ ਹੱਥ ਦੇ ਲਿਆ ਸੀ।

"ਢਾਰੇ ਵਿਚ ਕੋਲੇ ਤੇ ਅਗ ਮਘਾਉਣ ਵਾਲੀਆਂ ਲੱਕੜਾਂ ਪਈਆਂ ਸਨ। ਕੁਹਾੜੇ ਦੇ ਫਲ ਵਾਲੀ ਵਡੀ ਡਾਂਗ ਤੇ ਵੀ ਮੇਰਾ ਧਿਆਨ ਪਿਆ। ਜ਼ਰਾ ਕੁ ਔਖਾ ਜਿਹਾ ਹੋ ਕੇ ਮੈਂ ਸਰਕਿਆ ਤੇ ਉਸ ਡਾਂਗ ਨੂੰ ਦਰਵਾਜ਼ੇ ਦੇ ਅਗੇ ਅੜਾ ਦਿਤਾ। ਫਿਰ ਮੈਂ ਕੋਈ ਅਜਿਹੀ ਮੋਰੀ ਦੇਖਣ ਲੱਗਾ ਜਿਸ 'ਚੋਂ ਦੀ ਮੈਂ ਬਾਹਰ ਦੇਖ ਸਕਦਾ। ਤੇ ਜਦੋਂ ਇਕ ਅਜਿਹੀ ਮੋਰੀ ਮੈਨੂੰ ਲਭ ਪਈ ਤਾਂ ਮੈਂ ਆਪਣਾ ਪਸਤੌਲ ਕਢ ਲਿਆ। ਹੁਣ ਆਪਣੇ ਖ਼ੂਨ ਦੇ ਆਖਰੀ ਕਤਰੇ ਦੀ ਹੋਂਦ ਤਕ ਲੜਨ ਦਾ ਮਨ ਮੈਂ ਬਣਾ ਚੁਕਾ ਸਾਂ।"

"ਦੋਵੇਂ ਚਿਟ-ਕਪੜੀਏ ਤੇ ਦੂਜੇ ਸੈਨਾ-ਛਾਤਰ ਬਾਹਰਲੇ ਦਰਵਾਜ਼ੇ ਤੇ ਰੁਕ ਗਏ ਤੇ ਮਅਮਲੇ ਸਬੰਧੀ ਵਿਚਾਰ ਵਟਾਂਦਰਾ ਕਰਨ ਲਗ ਪਏ।"

"ਉਹ ਕਿਤੇ ਇਥੇ ਹੀ ਹੋਣਾ ਚਾਹੀਦਾ ਹੈ। ਇਸ ਬਿਨਾਂ ਉਸਦੇ ਬਚਾਉ ਦੀ ਇਥੇ ਕੋਈ ਹੋਰ ਥਾਂ ਹੀ ਨਹੀਂ।"

"ਉਨ੍ਹਾਂ ਦੀਆਂ ਬਾਹਾਂ ਰੌਸ਼ਨੀ ਵਿਚ ਦਿਸ ਰਹੀਆਂ ਸਨ। ਸੈਨਾ-ਛਾਤਰਾਂ ਦੇ ਚਿਟੇ ਦਸਤਾਨੇ ਇਉਂ ਭਾਸ ਰਹੇ ਸਨ ਜਿਵੇਂ ਹਵਾ ਵਿਚ ਰੁਮਾਲ ਇਧਰ ਉਧਰ ਹਿਲਦੇ ਹੋਣ। ਮੈਂ ਆਪਣੇ ਆਪ ਵਿਚ ਹੈਰਾਨ ਸਾਂ ਕਿ ਉਸ ਜ਼ਨਾਨੀ ਨੇ ਮੈਨੂੰ ਹੁਣ ਤਕ ਬਾਹਰ ਕਿਉਂ ਨਹੀਂ ਸੀ ਕਢਿਆ ਜਦ ਕਿ

ਉਸ ਟੋਲੀ ਵਿਚੋਂ ਦੋ ਇਕ ਚਿਟ ਕਪੜੀਏ ਤੇ ਇਕ ਸੈਨਾ-ਛਾਤਰ-ਛੋਟਾ ਬੂਹਾ ਖੋਲ੍ਹ ਕੇ ਅੰਦਰ ਵਿਹੜੇ ਵਿਚ ਵੀ ਆ ਪਹੁੰਚ ਸਨ। ਬਾਕੀ ਦੇ ਦੂਜੇ ਘਰਾਂ ਵਲ ਨੂੰ ਖਿੰਡ ਪੁੰਡ ਗਏ ਸਨ।"

"ਚਿਟ-ਕਪੜੀਆ ਤੇ ਸੈਨਾ ਛਾਤਰ, ਇਹ ਖਿਆਲ ਕੀਤੇ ਬਿਨਾਂ ਹੀ ਕਿ ਉਹ ਪੈਰਾਂ ਹੇਠਾਂ ਕੀ ਲਿਤਾੜ ਰਹੇ ਸਨ ਬਗੀਚੇ ਵਿਚੋਂ ਦੀ ਸਿਧੇ ਦਾਰੇ ਵਲ ਨੂੰ ਹੋ ਤੁਰੇ। ਮੁਕਾਬਲੇ ਲਈ ਮੈਂ ਵੀ ਤਿਆਰ ਹੋ ਗਿਆ। ਇੰਨੇ ਨੂੰ ਉਹੀ ਜ਼ਨਾਨੀ, ਜਿਹਨੂੰ ਕੁਛ ਪਲ ਪਹਿਲਾਂ ਹੀ ਮੈਂ ਘਰ ਦੀ ਦਹਿਲੀਜ਼ ਤੇ ਦੇਖਿਆ ਸੀ, ਆਪਣੀ ਪਤਲੀ ਆਵਾਜ਼ ਨਾਲ ਚੀਕਾਂ ਕੂਕਾਂ ਮਾਰਦੀ, ਵਾਹੋ ਦਾਹ ਉਨ੍ਹਾਂ ਵਲ ਨੂੰ ਭੱਜੀ ਆਈ। ਮੈਂ ਉਹਨੂੰ ਸਿਰਫ਼ ਉਸ ਉਪਰ ਲਏ ਹੋਏ ਚਿੱਟੇ ਸ਼ਾਲ ਤੋਂ ਹੀ ਪਛਾਣ ਸਕਿਆ ਸਾਂ ਕਿਉਂ ਕਿ ਹੁਣ ਉਹ ਕਾਫ਼ੀ ਬਦਲੀ ਹੋਈ ਸੀ। ਕਦੇ ਕਦੇ ਮੈਂ ਉਸ ਦੇ ਚਿਹਰੇ ਤੇ ਇਕ ਝਾਤੀ ਮਾਰ ਲੈਂਦਾ—ਇਹ ਪਰੇਸ਼ਾਨ ਤੇ ਭੰਭੋੜਿਆ ਜਿਹਾ ਲੱਗਦਾ।

"ਮੈਂ ਤੁਹਾਨੂੰ ਪਤਾ ਲਾਉਂਦੀ ਹਾਂ ਕਿ ਓਪਰੇ ਘਰ ਵੜਨ ਅਤੇ ਲੋਕਾਂ ਦੇ ਫੁਲ ਮਿਧਣ ਦਾ। ਦਸਦੀ ਹਾਂ—ਮੇਰੇ ਪਿਆਰੇ ਨਿਕੇ ਤੇ ਮਾਤਾ ਦੇ ਲਾਡਲੇ ਛੋਟੇ ਫੁਲਾਂ ਨੂੰ ਮਿਧਣ ਦਾ ਪਤਾ......ਵਹਿਸ਼ੀਓ...ਤੁਹਾਨੂੰ ਹਜ਼ਾਰ ਹਜ਼ਾਰ ਵਾਰੀ ਮੌਤ ਪਵੇ...ਗਧੇ ਨਾ ਹੋਣ ਤਾਂ...।" ਉਹ ਚਿਲਾਈ।

"ਚਕਾਚੌਂਧ ਹੋਏ ਉਨ੍ਹਾਂ ਦੋਹਾਂ ਨੇ ਹੀ ਉਹਦੇ ਵਲ ਦੇਖਿਆ। ਇਕ ਪਲ ਹੋਰ ਠਹਿਰ ਜਾਹ, ਬੀਬੀ। ਜ਼ਰਾ ਕੁ ਚੁਪ ਰਹੁ। ਅਸੀਂ ਤੇਰੇ ਕੋਲੋਂ ਸਿਰਫ਼ ਇਕ ਸੁਆਲ ਪੁਛਣਾ ਚਾਹੁੰਦੇ ਹਾਂ। ਤੇ ਫਿਰ ਚਲੇ ਜਾਂਵਾਗੇ। ਭਲਾ, ਪਲ ਭਰ ਪਹਿਲਾਂ ਇਥੇ ਇਕ ਆਦਮੀ ਨਹੀਂ ਆਇਆ?' ਉਨ੍ਹਾਂ ਵਿਚੋਂ ਇਕ ਨੇ ਪੁਛਿਆ।

"ਜ਼ਨਾਨੀ ਨੇ ਆਪਣੇ ਹਥ ਆਪਣੀ ਹਿਕ ਤੇ ਰੱਖ ਲਏ ਤੇ ਸੁਪਨ ਅਵਸਥਾ ਵਾਂਗ ਹੋ ਕੇ ਕਹਿਣ ਲੱਗੀ "ਮੈਂ, ਇਹ ਬਚਨ ਦਿੰਦੀ ਹਾਂ...ਇਹ ਬਿਲਕੁਲ ਸੱਚ ਹੈ...ਸੋਲਾਂ ਆਨੇ ਠੀਕ ਹੈ...ਉਹ ਇਕ ਪਾਦ੍ਰਾ ਸੀ—ਇਕ ਫਰਾਂਸੀਸੀ ਉਹਨੂੰ ਲੋਕ ਛੋਟਾ ਗਾਸਟਨ ਕਹਿੰਦੇ ਸਨ...ਉਹਦੇ ਨਿਕੀ ਨਿਕੀ ਕਾਲੇ ਰੰਗ ਦੀ ਦਾੜ੍ਹੀ ਸੀ ਤੇ ਉਹ ਸਦਾ ਚਮੜੇ ਦੇ ਬੂਟ ਪੈਰੀਂ ਰਖਦਾ ਸੀ...ਰੱਬ ਕਰੇ ਮੈਂ ਇਥੇ ਹੀ ਮਰ ਜਾਂਵਾਂ—ਉਹ ਮੈਨੂੰ ਇੰਨਾਂ ਪਿਆਰ ਕਰਦਾ ਸੀ—ਸਚਮੁਚ ਹੀ ਬਹੁਤ ਪਿਆਰ ਕਰਦਾ ਸੀ।"

"ਜ਼ਰਾ ਸਾਡੀ ਵੀ ਸੁਣ।" ਚਿਟ ਕਪੜੀਆ ਗੁਸ ਨਾਲ ਬੋਲਿਆ। "ਤੂੰ ਕਿਵੇਂ ਪਾਗਲਾਂ ਵਾਂਗ ਗੱਲਾਂ ਮਾਰ ਰਹੀ ਹੈ? ਤੂੰ ਕੋਈ ਆਦਮੀ ਦੇਖਿਆਂ ਹੈ ਜਾਂ ਨਹੀਂ?

"ਉਹ ਹੋ! ਤੁਸੀਂ ਰੌਲਾ ਕਾਹਦਾ ਪਾਉਂਦੇ ਹੋ? ਜ਼ਨਾਨੀ ਜ਼ੋਰ ਤਾਲੀ ਵਜਾਉਂਦਿਆਂ ਚਿਲਾਈ। "ਤੁਸੀਂ ਸਮਝਦੇ ਹੋ ਕਿ ਜਦੋਂ ਕਿਸੇ ਤੇ ਇਤਬਾਰ ਨਹੀਂ ਕੀਤਾ ਜਾਂਦਾ ਤਦ ਉਹ ਕਿਵੇਂ ਮਹਿਸੂਸ ਕਰਦਾ ਹੈ?" ਅਚਾਨਕ ਉਹਨੇ ਆਪਣੀ ਆਵਾਜ਼ ਧੀਮੀ ਕਰ ਲਈ ਤੇ ਫਿਰ ਸੁਪਨਮਈ ਹੋ ਗਈ, "ਕਿੰਨੇ ਅਫਸੋਸ ਦੀ ਗੱਲ ਹੈ। ਇਹਦੇ ਨਾਲੋਂ ਤਾਂ ਬਣਵਾਸ ਲੈਣਾ ਹੀ ਚੰਗਾ ਹੈ...ਜੇ ਉਹ ਘਲ ਸਕਦੇ ਤਾਂ... ਤੁਸੀਂ ਸਾਰੇ ਉਥੇ...ਜੇ ਤੁਹਾਨੂੰ ਕੋਈ ਕੂੜੇ ਕਰਕਟ ਦੇ ਟੋਏ ਵਿਚ ਨੂੰ ਝਾੜੂ ਨਾਲ ਹੂੰਝ ਸਕਦਾ......।"

"ਦੋਹਾਂ ਨੇ ਇਕ ਦੂਜੇ ਵਲ ਦੇਖਿਆ ਤੇ ਮੋਢੇ ਛੰਡੇ। ਚਿਟ ਕਪੜੀਏ ਨੇ ਕਿਸੇ ਮਨੋਰਥ ਨਾਲ ਅਗਾਂਹ ਨੂੰ ਕਦਮ ਪੁਟੇ ਪਰ ਜ਼ਨਾਨੀ ਨੇ ਉਹਨੂੰ ਬਾਹੋਂ ਫੜ ਲਿਆ। "ਉਥੇ ਕੁਤਾ ਹੈ—ਕੁਤਾ। ਚਾਰਲੀ!... ਚਾਰਲੀ!" ਉਹ ਨਿਧੜਕ ਹੋ ਕੇ ਬੋਲੀ।

"ਜਦ ਉਸੇ ਪਲ ਕੁਤਾ ਮੇਰੇ ਪਿਛਲੇ ਪਾਸਿਉਂ ਭੌਂਕ ਉਠਿਆ ਤਦ ਮੈਂ ਹੱਕਾ-ਬੱਕਾ ਹੀ ਤਾਂ ਰਹਿ ਗਿਆ। ਚੰਗਾ ਕੁਤਾ—ਉਹ ਜਾਣਦਾ ਸੀ ਕਿ ਕਿਸ ਸਮੇਂ ਭੌਂਕਣਾ ਹੈ। ਕੁਤੇ ਕੁਤੇ ਨੇ ਦਾਰੇ ਦੇ ਫੱਟਿਆਂ ਤੇ ਝੁਰੀਟਾਂ ਮਾਰ ਦਿਤੀਆਂ ਤੇ ਜਿੰਨੇ ਜੋਗਾ ਸੀ ਉਨੀ ਸਮਰਥਾ ਨਾਲ ਭੌਂਕਦਾ ਰਿਹਾ।

"ਆਉ ਚੱਲੀਏ, ਉਹ ਤਾਂ ਪਾਗਲ ਹੈ।" ਚਿਟ ਕਪੜੀਏ ਨੇ ਕਿਹਾ। ਸੈਨਾ-ਛਾਤਰ ਨੇ ਆਪਣੇ ਦਸਤਾਨੇ ਠੀਕ ਕੀਤੇ। ਤਾਂ ਮੇਰਾ ਸਾਹ 'ਚ ਸਾਹ ਰਲਿਆ।

"ਉਹ ਸਚਮੁਚ ਚਲੇ ਗਏ ਤੇ ਜ਼ਨਾਨੀ ਅਦਰ ਜਾ ਵੜੀ। ਮੈਂ ਉਥੋਂ ਖੜ੍ਹੇ ਨੇ ਬੜੀ ਦੁਖਦਾਈ ਘੜੀ ਬਿਤਾਈ ਕਿਉ ਕਿ ਮੈਨੂੰ ਇਹ ਨਹੀਂ ਸੀ ਸੁਝ ਰਿਹਾ ਕਿ ਕਰਨਾ ਕੀ ਚਾਹੀਦਾ ਹੈ ? ਹੋਰ ਬਹੁਤਾ ਚਿਰ ਉਥੇ ਰਹਿਣਾ ਖ਼ਤਰੇ ਤੋਂ ਖਾਲੀ ਨਹੀਂ ਸੀ ਕਿਉਂਕਿ ਕੁੱਤਾ ਅਜੇ ਵੀ ਭੌਂਕਣੋਂ ਨਹੀਂ ਸੀ ਹਟਿਆ ਪਰ ਦੂਜੇ ਬੰਨੇ – ਮੈਨੂੰ ਇਹ ਯਕੀਨ ਕਿਵੇਂ ਹੋਵੇ ਕਿ ਬਾਹਰ ਚਿਟ-ਕਪੜੀਏ ਮੇਰੀ ਉਡੀਕ ਨਹੀਂ ਕਰ ਰਹੇ ਹੋਣਗੇ ? ਮੈਂ ਚੱਕਰ ਵਿਚ ਪੈ ਗਿਆ—ਜ਼ਨਾਨੀ ਨੇ ਮੈਨੂੰ ਬਾਹਰ ਕਿਉਂ ਨਾ ਕਢਿਆ ?—ਸ਼ਾਇਦ ਚਿਟ ਕਪੜੀਆ ਠੀਕ ਹੀ ਕਹਿੰਦਾ ਸੀ – ਉਹ ਪਾਗਲ ਹੈ। ਉਹ ਸਹਿਜੇ ਹੀ ਮੇਰੇ ਬਾਰੇ ਸਭ ਕੁਛ ਭੁਲ ਗਈ ਹੈ।"

"ਜੇਬ 'ਚ ਹੱਥ ਪਾਈ ਮੈਂ ਬਾਹਰ, ਬਗੀਚੇ ਵਿਚ ਚਲੇ ਗਿਆ। ਅਜੇ ਮੈਂ ਦਰਵਾਜੇ ਦੇ ਕੋਲ ਹੀ ਗਿਆ ਸਾਂ ਜਦ ਮੈਂ ਪਿਛਲੇ ਪਾਸਿਉਂ ਆਵਾਜ਼ ਸੁਣੀ। "ਕਿਰਪਾ ਕਰ ਕੇ ਜ਼ਰਾ ਹੋਰ ਸਬਰ ਕਰੋ।"

"ਇਹ ਮੇਰੀ ਜਾਣੀ ਪਛਾਣੀ ਅਵਾਜ਼ ਸੀ ਭਾਵੇਂ ਇਸ ਦਾ ਉਚਾਰਣ ਹੁਣ ਬਦਲਿਆ ਹੋਇਆ ਸੀ – ਸ਼ਾਂਤ ਤੇ ਨਿਘ ਭਰਪੂਰ। ਕਿਸੇ ਵੀ ਹੋਰ ਕਾਰਨ ਨਾਲੋਂ ਬਹੁਤਾ ਇਸ ਤਬਦੀਲੀ ਤੇ ਵਖਰੇਪਨ ਕਰਕੇ ਮੈਂ ਸਿਰ ਪਿਛਾਹ ਨੂੰ ਘੁਮਾਇਆ। ਜ਼ਨਾਨੀ ਉਸੇ ਦਹਿਲੀਜ਼ ਤੇ ਹੀ ਖੜ੍ਹੀ ਸੀ ਜਿਥੇ ਮੈਂ ਉਹਨੂੰ ਪਹਿਲ ਪ੍ਰਥਮੇ ਦੇਖਿਆ ਸੀ। ਮਧਰੇ ਕੱਦ ਦੀ ਸ਼ਤਮਾਕਲ ਔਰਤ ਮੇਰੇ ਪ੍ਰਤੀ ਮਾਤਰੀ ਸਨੇਹ ਸੀ। 'ਨਹੀਂ', ਇਹ ਉਹੀ ਪਹਿਲਾਂ ਵਾਲੀ ਇਸਤਰੀ ਤਾਂ ਨਹੀਂ ਸੀ। ਇਹ ਉਹ ਨਹੀਂ ਹੋ ਸਕਦੀ। ਪਰ ਉਹਦੇ ਮੋਢਿਆਂ ਤੇ ਸ਼ਾਲ ਤਾਂ ਉਹੀ ਹੈ।' ਮੈਨੂੰ ਖਿਆਲ ਸੁਝਿਆ। 'ਅੰਦਰ ਆ ਜਾਓ' ਉਹਨੇ ਆਪਣੀ ਗੱਲ ਜਾਰੀ ਰੱਖੀ। 'ਉਹ ਸ਼ਾਇਦ ਅਜੇ ਕਿਤੇ ਗਏ ਨਹੀਂ।'

'ਮੈਂ ਅੰਦਰ ਚਲਾ ਗਿਆ ਕਿਉਂਕਿ ਨਾਂਹ ਕਰਨਾ ਮੇਰੇ ਲਈ ਭਰਮ ਦੀ ਗਲ ਸੀ। ਅਸੀਂ ਇਕ ਤੰਗ ਰਸਤੇ ਥਾਈਂ ਲੰਘੇ। ਫਰਸ਼ ਦੇ ਬੇਰੰਗ ਫਟੇ ਮੇਰੇ ਪੈਰਾਂ ਥੱਲੇ ਚੀਕ ਰਹੇ ਸਨ। ਅਸੀਂ ਇਕ ਨਿੱਕੇ ਜਹੇ ਕਮਰੇ ਵਿਚ ਜਾ ਪੁਜੇ ਜਿਥੇ ਇਕ ਬੱਤੀ ਦੀ ਮਧਮ ਜਹੀ ਰੋਸ਼ਨੀ ਜਗ ਰਹੀ ਸੀ। ਕਰੋਸ਼ੀਏ ਨਾਲ ਕੀਤੀ ਕਢਾਈ ਵਾਲਾ ਇਕ ਬਿਸਤਰਾ ਮੰਜੇ ਤੇ ਵਿਛਿਆ ਹੋਇਆ ਸੀ। ਵਧੀਆ ਪਾਲਸ਼ ਕੀਤੀਆਂ ਦਸਤੀਆਂ ਵਾਲੇ ਤਕੜੇ ਦਰਾਜ਼ਾਂ ਵਾਲੀ ਅਲਮਾਰੀ ਤੇ ਪੀਲੇ ਰੰਗ ਦੀ ਇਕ ਸਤਾਰ ਇਕ ਨੁਕਰ ਵਿਚ ਖੜ੍ਹੀਆਂ ਸਨ। ਕਮਰੇ ਦੀਆਂ ਦੀਵਾਰਾਂ ਉਤੇ ਕਿੰਨੀਆਂ ਹੀ ਤਸਵੀਰਾਂ ਟੰਗੀਆਂ ਹੋਈਆਂ ਸਨ।"

"ਮੇਰੀ ਮਾਨਸਕ ਬਿਰਤੀ ਉਸ ਵੇਲੇ ਬਹੁਤੀ ਔਖ ਕਰਨ ਵਾਲੀ ਨਹੀਂ ਸੀ ਪਰ ਮੈਂ ਦੇਖਿਆ ਕਿ ਬਹੁਤੀਆਂ ਤਸਵੀਰਾਂ ਨਾਟਕ ਘਰਾਂ ਵਿਚ ਕੀਤੀਆਂ ਅਦਾਕਾਰੀਆਂ ਨਾਲ ਸਬੰਧਤ ਸਨ ਤੇ ਮੈਂ ਇਸ ਕਿਆਸ ਦੀ ਸਚਾਈ ਦਾ ਅਨੁਮਾਨ ਲਾਉਣਾ ਸ਼ੁਰੂ ਕਰ ਦਿਤਾ।

"ਤੁਸੀਂ ਇਕ ਅਭਿਨੇਤਰੀ ਹੋ ?

ਉਤਰ ਕੁਛ ਸਹਿਜੇ ਜਹੇ ਮਿਲਿਆ "ਇੰਨੀ ਵਧੀਆ ਨਹੀਂ।" ਉਹ ਕਹਿਣ ਲੱਗੀ। ਮੈਨੂੰ ਜਾਪਿਆ ਜਿਵੇਂ ਉਹ ਕੱਚੀ ਜਹੀ ਹੋ ਗਈ ਹੋਵੇ ?

"ਮੈਂ ਸਿਰਫ ਸ਼ੌਕ ਕਰ ਕੇ ਹੀ ਅਦਾਕਾਰੀ ਕਰਦੀ ਹਾਂ ਅਸੀਂ ਇਥੇ ਇਕ ਕੰਪਨੀ ਬਣਾਈ ਹੈ। ਅਸੀਂ ਕੋਸ਼ਸ਼ ਕਰਦੇ ਹਾਂ......।"

"ਤੇ ਮੈਂ ਸੋਚ ਰਿਹਾ ਸਾਂ ਕਿ ਤੁਸੀਂ ਸਚਮੁਚ ਹੀ ਪਾਗਲ ਸੋ ?"

ਤੁਸੀਂ ਬਹੁਤ ਵਧੀਆ ਅਦਾਕਾਰੀ ਕੀਤੀ ਹੈ।"

"ਨਹੀਂ", ਉਹਨੇ ਸਿਰ ਹਿਲਾਉਂਦਿਆਂ ਤੇ ਅਖਾਂ ਨੀਵੀਆਂ ਕਰਦਿਆਂ ਕਿਹਾ। "ਮੈਂ ਆਪਣੇ ਆਪ ਤੇ ਸੰਤੁਸ਼ਟ ਨਹੀਂ। ਮੈਂ ਇਸ ਵਿਚ ਜ਼ਰੂਰਤ ਤੋਂ ਵੀ ਅਗੇ ਵਧ ਗਈ ਸਾਂ। ਗੋਰਕੀ ਤੋਂ ਮੈਂ ਅਜੇ ਬਹੁਤੇ ਦੂਰ ਹਾਂ। ਉਹਨੇ ਅਫਸੋਸਨਾਕ ਮੁਸਕ੍ਰਾਹਟ ਨਾਲ ਕਿਹਾ। "ਜੇ ਮੈਂ ਸਟੇਜ ਤੇ ਇਹੋ ਜਹੀ ਅਦਾਕਾਰੀ ਕਰਾਂ ਤਾਂ ਦਰਸ਼ਕ ਦੌੜ ਹੀ ਜਾਇਆ ਕਰਨ ਜਿਵੇਂ ਹੁਣੇ ਜਹੇ ਉਹ ਆਦਮੀ ਦੌੜੇ ਹਨ।"

ਕਰਨੈਲ ਕਾਫੀ ਚਿਰ ਰੁਕਿਆ ਰਿਹਾ। ਫਿਰ ਮਧਰੀ ਜ਼ਨਾਨੀ-ਜਿਸਦੀ ਪੰਜਾਹਵੀਂ ਵਰ੍ਹੇ ਗੰਢ ਮਨਾਈ ਜਾ ਰਹੀ

ਸੀ, ਵਲ ਮੂੰਹ ਕਰ ਕੇ ਕਹਿਣ ਲੱਗਾ "ਉਸ ਵੇਲੇ ਮੈਂ ਤੁਹਾਡਾ ਹੱਥ ਚੁੰਮਣਾ ਭੁਲ ਗਿਆ ਸਾਂ—ਇਹ ਕੰਮ ਕਰਨ ਦੀ ਹੁਣ ਮੈਨੂੰ ਅਗਿਆ ਦਿਉ।"

ਸਾਰਾ ਹਾਲ ਤਾਲੀਆਂ ਦੀ ਗੂੰਜ ਨਾਲ ਗੂੰਜ ਉਠਿਆ। ਪਹਿਲੀ ਕਤਾਰ ਵਿਚ ਬੈਠੇ ਅਣਗਿਣਤ ਲੋਕ ਪੈਰਾਂ ਭਾਰ ਖੜੇ ਗਏ। ਦੇਖੋ ਦੇਖੀ ਬਾਕੀ ਵੀ ਖੜ੍ਹੇ ਹੋ ਗਏ। ਇਵੇਂ ਜਾਪਦਾ ਸੀ ਜਿਵੇਂ ਧੌਲਿਆਂ ਵਾਲੀ ਉਸ ਇਸਤਰੀ ਦਾ, ਜਿਸਦੀ ਪੰਜਾਹਵੀ ਵਰ੍ਹੇ ਗੰਢ ਮਨਾਈ ਜਾ ਰਹੀ ਸੀ, ਜਿਹਨੇ ਧੌਲੇ ਕੱਸ ਕੇ ਗਿੱਚੀ ਵਿਚ ਜੂੜਾ ਕੀਤਾ ਹੋਇਆ ਸੀ ਤੇ ਜਿਹਦਾ ਚਿਹਰਾ ਡੂੰਘੀਆਂ ਝੁਰੜੀਆਂ ਨਾਲ ਭਰਿਆ ਪਿਆ ਸੀ—ਕੁਰਸੀ ਤੇ ਬੈਠੀ ਦਾ ਦਿਲ ਧੜਕਣੋਂ ਬੰਦ ਹੋ ਰਿਹਾ ਹੋਵੇ।

ਹੁਣ ਤਕ ਤਾਂ ਉਹ ਪਰਧਾਨ ਦੇ ਪਰਛਾਵੇਂ ਵਿਚ ਅਪਣਾ ਆਪ ਛੁਪਾਉਂਦੀ ਰਹੀ ਸੀ ਤੇ ਇਸ ਵਿਚ ਡਰ ਵਾਲੀ ਗੱਲ ਵੀ ਕੋਈ ਨਹੀਂ ਸੀ ਪਰ ਹੁਣ ਤਾਂ ਸਾਰੀਆਂ ਅਖਾਂ ਹੀ ਉਹਦੇ ਤੇ ਗਡੀਆਂ ਗਈਆਂ ਸਨ।

ਉਹਨੇ ਸਦਾ ਮਾਮੂਲੀ ਅਦਾਕਾਰੀਆਂ ਹੀ ਪੇਸ਼ ਕੀਤੀਆਂ ਸਨ। ●

ਪਿੰਡ ਤੇ ਡਾਕਘਰ : ਸ਼ਾਹਪੁਰ
ਰਾਹੀਂ : ਫਿਲੌਰ
(ਜਲੰਧਰ)

## ਮਸ਼ੀਨੀ ਸਲਾਹਕਾਰ

ਕੰਪਿਊਟਰ ਨਵੀਨ ਯੁਗ ਦਾ ਮਸ਼ੀਨੀ ਦਿਮਾਗ ਹੈ। ਇਸ ਯੰਤਰ ਵਿਚ ਲੋੜੀਂਦੀ ਜਾਣਕਾਰੀ ਪਾ ਦਿਤੀ ਜਾਂਦੀ ਹੈਅਤੇ ਸਮਸਿਆ ਦਾ ਹਲ ਆਂਪਣੇ ਆਪ ਇਹ ਦਸ ਦਿੰਦਾ ਹੈ। ਇਹ ਸੋਚਦਾ ਹੈ ਸੁਆਲ ਹਲ ਕਰਦਾ ਹੈ ਅਤੇ ਉਲਝਣਾਂ ਸੁਲਝਾਉਂਦਾ ਹੈ ਹਰ ਦਿਮਾਗੀ ਕੰਮ ਇਥੋਂ ਤੱਕ ਸਤਰੰਜ ਵੀ ਖੇਡਦਾ ਹੈ ਪਰ ਕਈ ਵਾਰ ਇਹ ਬੜੇ ਦਿਲਚਸਪ ਉੱਤਰ ਵੀ ਦੇਂਦਾ ਹੈ।

ਪਿਛੇ ਜਹੇ ਪੱਛਮੀ ਜਰਮਨੀ ਵਿਚ ਕੀਤੇ ਗਏ ਇਕ ਸਰਵੇਖਣ ਤੋਂ ਇਹ ਪਤਾ ਲਗਦਾ ਹੈ, ਕਿ ਪ੍ਰੇਮ ਵਿਆਹ ਦੀ ਬਜਾਏ, ਕੰਪਿਊਟਰ ਦੀ ਸਲਾਹ ਨਾਲ ਕੀਤੇ ਗਏ ਵਿਆਹ ਜ਼ਿਆਦਾ ਸਫਲ ਹੋਏ ਹਨ। ਜਦੋਂ ਇਕ ਲੜਕੀ ਨੇ ਸਾਰੇ ਅੰਕੜੇ ਭਰ ਕੇ ਆਪਣੇ ਲਈ ਇਕ ਯੋਗ ਵਰ ਚੁਨਣ ਲਈ ਕੰਪਿਊਟਰ ਨੂੰ ਕਿਹਾ, ਤਾਂ ਉਸ ਨੇ ਜਵਾਬ ਦਿਤਾ, "ਮੇਰੇ ਨਾਲ ਵਿਆਹ ਕਰਾ ਲੈ।" ਜ਼ਾਹਿਰ ਹੈ ਕਿ ਲੜਕੀ ਨੇ ਅੰਕੜੇ ਭਰਨ ਵਿਚ ਕੋਈ ਦਿਲਚਸਪ ਗਲਤੀ ਕੀਤੀ ਸੀ।

ਅਮਰੀਕਾ ਵਿਚ ਪੌੜੀਆਂ ਤੋਂ ਡਿੱਗ ਕੇ ਹੋਣ ਵਾਲੇ ਹਾਦਸਿਆਂ ਦਾ ਜਦੋਂ ਸਰਵੇਖਣ ਕੀਤਾ ਗਿਆ, ਤਾਂ ਪਤਾ ਲਗਾ ਕਿ ਆਮ ਤੌਰ ਤੇ ਹਾਦਸਾ ਪਹਿਲੀ ਜਾਂ ਅਖੀਰਲੀ ਪੌੜੀ ਤੇ ਹੁੰਦਾ ਹੈ। ਇਹ ਹਾਂਦਸੇ ਘਟ ਕਰਨ ਲਈ ਜਦੋਂ ਕੰਪਿਊਟਰ ਤੋਂ ਸਲਾਹ ਲਈ ਗਈ, ਤਾਂ ਉਸ ਨੇ ਜਵਾਬ ਦਿਤਾ, "ਪਹਿਲੀ ਅਤੇ ਅਖੀਰਲੀ ਪੌੜੀ ਕੱਢਕੇ ਬਾਹਰ ਸੁਟ ਦਿਉ।"

### ਵਰਿਆਮ ਨੂੰ ਸਹਿਯੋਗ

101/ ਰੁਪੈ ਸੇਠ ਸੰਤੋਖ ਸਿੰਘ ਹੈਦਰਾਬਾਦ ਵਾਲਿਆਂ ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਾਰਾ ਜਪ ਪ੍ਰਯੋਗ ਮੇਲਾ ਕਰਵਾਇਆ, ਵਰਿਆਮ ਨੂੰ ਸਹਿਯੋਗ ਵਜੋਂ ਦਿਤੇ।

100/ ਰੁਪੈ ਸ: ਸੇਵਾ ਸਿੰਘ ਜੀ (ਨਾਮਧਾਰੀ ਏਜੰਸੀਜ਼) ਦਿਲੀ ਨੇ ਪੋਤਰਾ (ਸ. ਭੁਪਿੰਦਰ ਸਿੰਘ ਦੇ ਘਰ ਪੁਤਰ) ਹੋਣ ਦੀ ਖੁਸ਼ੀ ਵਿਚ ਵਰਿਆਮ ਨੂੰ ਸਹਿਯੋਗ ਦਿਤਾ।

100/ ਰੁਪੈ ਪ੍ਰਸਿਧ ਨਾਮਧਾਰੀ ਲੇਖਕ ਸੰਤ ਤਰਨ ਸਿੰਘ ਵਹਿਮੀ ਜੀ ਦੇ ਭੋਗ ਸਮੇਂ ਵਰਿਆਮ ਨੂੰ ਪਰਿਵਾਰ ਵਲੋਂ ਦਿਤੇ ਗਏ।

ਧੰਨਵਾਦ

# ਸ਼ਰਾਬ ਬੰਦੀ
# ਇਕ ਪ੍ਰਸ਼ਨ

—ਅਮਰ ਭਾਰਤੀ

ਦੁਨੀਆਂ ਭਰ ਵਿਚ ਸ਼ਰਾਬ ਬਾਰੇ ਕੁਝ ਸੁਰਵੇਖਣ ਕੀਤੇ ਗਏ ਹਨ। ਇਨ੍ਹਾਂ ਤੋਂ ਪਤਾ ਲਗਾ ਹੈ ਕਿ ਦੁਨੀਆਂ ਭਰ ਵਿਚ ਹਰ ਮਿੰਟ ਬਾਅਦ ਸਾਢੇ ਤਿੰਨ ਕਰੋੜ ਸ਼ਰਾਬ ਦੀਆਂ ਬੋਤਲਾਂ ਖੁਲ੍ਹਦੀਆਂ ਹਨ।

ਸਾਡੇ ਦੇਸ਼ ਭਾਰਤ ਵਿਚ ਕੁਲ ਆਬਾਦੀ ਵਿਚੋਂ 33 ਫੀਸਦੀ ਮਰਦ ਅਤੇ ਸਾਢੇ ਬਾਰਾਂ ਫੀਸਦੀ ਔਰਤਾਂ ਨਿਯਮਤ ਰੂਪ ਵਿਚ ਸ਼ਰਾਬ ਦੀ ਵਰਤੋਂ ਕਰਦੇ ਹਨ। ਇਸ ਤੋਂ ਅਲਾਵਾ 63 ਫੀ ਸਦੀ ਹਿੰਦੁਸਤਾਨੀ ਮਰਦਾਂ ਅਤੇ 43 ਔਰਤਾਂ ਨੇ ਆਪਣੇ ਜੀਵਨ ਵਿਚ ਕਦੀ ਨਾ ਕਦੀ ਸ਼ਰਾਬ ਚੱਖੀ ਜ਼ਰੂਰ ਹੈ।

ਇਨ੍ਹਾਂ ਅੰਕੜਿਆਂ ਤੋਂ ਇਹ ਤੇ ਪਤਾ ਨਹੀਂ ਲਗਦਾ ਕਿ ਇਸ ਸਾਰੀ ਸ਼ਰਾਬ ਉਤੇ ਖਰਚਾ ਕਿੰਨਾ ਆਉਂਦਾ ਹੈ ਜਾਂ ਇਸ ਦੇ ਬਦਲੇ ਜੇ ਦੁਧ ਪੀਤਾ ਜਾਏ ਅਥਵਾ ਫਲ ਖਾਧੇ ਜਾਣ ਤਾਂ ਉਸ ਦਾ ਲਾਭ ਕੀ ਹੋ ਸਕਦਾ ਹੈ। ਕਿਉਂਕਿ ਇਸ ਸਰਵੇਖਣ ਦਾ ਮਨੋਰਥ ਇਹ ਹਿਸਾਬ ਲਗਾਉਣਾ ਨਹੀਂ ਸੀ।

ਸਵਾਲ ਹੈ ਕਿ ਸ਼ਰਾਬ ਪੀਤੀ ਕਿਉਂ ਜਾਂਦੀ ਹੈ ? ਯੂਰਪ ਦੇ ਕੁਝ ਦੇਸ਼ਾਂ ਬਾਰੇ ਤੇ ਕਿਹਾ ਜਾਂਦਾ ਹੈ ਕਿ ਉਥੋਂ ਦਾ ਮੌਸਮ ਏਨਾਂ ਠੰਢਾ ਹੈ ਕਿ ਬਿਨਾਂ ਸ਼ਰਾਬ ਪੀਤਿਆਂ ਰਿਹਾ ਨਹੀਂ ਜਾ ਸਕਦਾ। ਇਕ ਦਲੀਲ ਦੀ ਖਾਤਰ ਇਹ ਗੱਲ ਮੰਨ ਵੀ ਲਈ ਜਾਏ ਤਾਂ ਵੀ ਉਨ੍ਹਾਂ ਦੇਸ਼ਾਂ ਬਾਰੇ ਹੀ ਇਹੋ ਜਿਹੇ ਅੰਕੜੇ ਮਿਲ ਜਾਂਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਥੇ ਕਦੇ ਵੀ ਸ਼ਰਾਬ ਨਾ ਪੀਣ ਵਾਲੇ ਲੋਕ ਹੈਨ।

ਪਰ ਯੂਰਪ ਦੀ ਗੱਲ ਹਾਲੀ ਛਡ ਦੇਈਏ। ਭਾਰਤ ਤੇ ਇਕ ਗਰਮ ਦੇਸ਼ ਹੈ। ਏਥੇ ਹੀ ਏਨੇ ਲੋਕ ਸ਼ਰਾਬ ਕਿਉਂ ਪੀਂਦੇ ਹਨ ? ਜ਼ਾਹਰ ਹੈ ਕਿ ਮੌਸਮ ਦੀ ਮਜਬੂਰੀ ਕਰਕੇ ਨਹੀਂ। ਕੁਝ ਲੋਕਾਂ ਵਲੋਂ ਜਾਂ ਉਲਾਰ ਬਿਰਤੀ ਦੇ ਧਾਰਮਕ ਨੇਤਾਵਾਂ ਵਲੋਂ ਸਹਿਜੇ ਹੀ ਇਹ ਵੀ ਆਖ ਦਿਤਾ ਜਾਂਦਾ ਹੈ ਕਿ ਇਹ ਬਿਮਾਰੀ ਪਛਮ ਤੋਂ ਆਈ ਹੈ। ਇਨ੍ਹਾਂ ਲੋਕਾਂ ਦਾ ਇਹ ਮਿਥਿਆ ਮਿਥ ਇਆ ਸਿਧਾਂਤ ਹੈ ਕਿ ਹਰ ਕੋਝੀ ਚੀਜ਼ ਯੂਰਪ ਤੋਂ ਭਾਰਤ ਵਿਚ ਆਉਂਦੀ ਹੈ।

ਹਾਲਾਂ ਕਿ ਇਹ ਇਕ ਇਤਿਹਾਸਕ ਸਚਾਈ ਹੈ ਕਿ ਭਾਰਤ ਵਿਚ ਸ਼ਰਾਬ ਦੀ ਵਰਤੋਂ ਓਦੋਂ ਤੋਂ ਹੈ ਜਦੋਂ ਅਜੇ ਪਛਮ ਜਾਂ ਯੂਰਪ ਦੀ ਕਿਸੇ ਨੇ ਗੱਲ ਵੀ ਨਹੀਂ ਸੀ ਸੁਣੀ।

ਸਾਡੇ ਪੁਰਾਣਿਕ ਸਾਹਿਤ ਵਿਚ ਸ਼ਰਾਬ, ਸੋਮਰਸ, ਮਹੂਆ ਆਦਿ ਦੀ ਵਰਤੋਂ ਦਾ ਜ਼ਿਕਰ ਖੁਲ੍ਹ ਕੇ ਆਉਂਦਾ ਹੈ ਅਤੇ ਇਹ ਵੀ ਕਿ ਸ਼ਰਾਬ ਦੀਆਂ ਇਨ੍ਹਾਂ ਕਿਸਮਾਂ ਦੀ ਵਰਤੋਂ ਸਿਰਫ ਰਾਜ ਦਰਬਾਰਾਂ ਵਿਚ ਹੀ ਨਹੀਂ ਸੀ ਹੁੰਦੀ — ਸਗੋਂ ਦੇਵਤੇ ਵੀ ਇਸ ਦੀ ਖੁਲ੍ਹੀ ਵਰਤੋਂ ਕਰਦੇ ਸਨ। ਸਾਡੇ ਦੇਸ਼ ਦੇ ਸਰੇਸ਼ਟ ਦੇਵਤਾ ਇੰਦਰ ਦੀ ਸਭਾ ਤਾਂ ਜਗਤ ਪ੍ਰਸਿਧ ਹੈ—ਜਿਸ ਵਿਚ ਸ਼ਰਾਬ ਅਤੇ ਮੇਨਿਕਾ ਪ੍ਰਮੁਖ ਵਸਤੂਆਂ

ਸਨ। ਪੁਰਾਤਨ ਗਰੰਥਾਂ ਅਨੁਸਾਰ ਬਹੁਤ ਸਾਰੀਆਂ ਧਾਰਮਕ ਸਖਸੀਅਤਾਂ ਵੀ ਸ਼ਰਾਬ ਦੀ ਵਰਤੋਂ ਕਰਦੀਆਂ ਸਨ।

ਸਾਡੇ ਦੇਸ਼ ਦੇ ਪਛੜੇ ਇਲਾਕਿਆਂ ਵਿਚ—ਤਾੜੀ (ਬੰਗਾਲ-ਬਿਹਾਰ ਵਿਚ) ਲੁਗੜੀ (ਹਿਮਾਚਲ ਪ੍ਰਦੇਸ਼ ਵਿਚ) ਤੇ ਹੋਰ ਕਈ ਤਰਾਂ ਦੀਆਂ ਮੁਕਾਮੀ ਸ਼ਰਾਬਾਂ ਦੀ ਵਰਤੋਂ ਹੁੰਦੀ ਹੈ ਜਿਹੜੀ ਸਸਤੀ ਅਤੇ ਭਰਪੂਰ ਨਸ਼ਾ ਦੇਣ ਵਾਲੀ ਹੈ।

ਸ਼ਰਾਬ ਬਾਰੇ ਇਕ ਦਲੀਲ ਇਹ ਦਿਤੀ ਜਾਂਦੀ ਹੈ ਕਿ ਇਹ ਗ਼ਮ ਗ਼ਲਤ ਕਰਨ ਲਈ ਪੀਤੀ ਜਾਂਦੀ ਹੈ। ਹਾਲਾਂ ਕਿ ਕੁਝ ਲੋਕਾਂ ਨੂੰ ਬਿਲਕੁਲ ਹੀ ਕਿਸੇ ਕਿਸਮ ਦਾ ਗ਼ਮ ਨਹੀਂ ਹੁੰਦਾ ਫਿਰ ਵੀ ਉਹ ਸ਼ਰਾਬ ਪੀਂਦੇ ਹਨ।

ਅੱਜ ਕਲ੍ਹ ਸਾਡੇ ਦੇਸ਼ ਵਿਚ—ਖ਼ਾਸ ਕਰਕੇ ਪੰਜਾਬ ਵਿਚ ਹਰੇ ਇਨਕਲਾਬ ਦੀ ਬਦੌਲਤ ਪੈਸਾ ਬਹੁਤ ਖੁਲ੍ਹਾ ਆਉਣ ਲਗ ਪਿਆ ਹੈ। ਵੇਖਿਆ ਗਿਆ ਹੈ ਕਿ ਜਿਨ੍ਹਾਂ ਪਿੰਡਾਂ ਵਿਚ ਕਦੇ ਕਦਾਈਂ ਕੋਈ ਆਦਮੀ ਸ਼ਰਾਬ ਪੀਂਦਾ ਸੀ, ਉਨ੍ਹਾਂ ਹੀ ਪਿੰਡਾਂ ਵਿਚ ਹੁਣ ਘਰ ਘਰ ਭੱਠੀਆਂ ਚਲਦੀਆਂ ਹਨ। ਸੀਰਾ ਗੁੜ ਦੇ ਤੋੜਿਆਂ ਦੇ ਤੋੜੇ ਖੁਲ੍ਹਦੇ ਹਨ ਅਤੇ ਗੁੜ ਦੀਆਂ ਦੁਕਾਨਾਂ ਉਤੇ ਉਸ ਗੁੜ ਦੀ ਵਿਕਰੀ ਦੀ ਵਾਰੀ ਨਹੀਂ ਆਉਂਦੀ। ਲੋਕ ਘਰ ਘਰ ਤਾਜ਼ੀ ਸ਼ਰਾਬ ਕੱਢ ਕੇ ਪੀਂਦੇ ਹਨ।

ਸਾਫ਼ ਹੈ ਕਿ ਇਹ ਲੋਕ ਕਿਸੇ ਗ਼ਮ ਨੂੰ ਗ਼ਲਤ ਕਰਨ ਲਈ ਸ਼ਰਾਬ ਨਹੀਂ ਪੀਂਦੇ।

ਸ਼ਰਾਬ ਬਾਰੇ ਇਕ ਗੱਲ ਸਰਬ ਸਾਂਝੀ ਲਗਦੀ ਹੈ ਤੇ ਉਹ ਹੈ 'ਸਰੂਰ' ਦੀ।

ਬੇਸ਼ੱਕ ਬਹੁਤ ਸਾਰੇ ਲੋਕ ਰੀਸੋ ਰੀਸੀ ਅਤੇ ਵੇਖੋ ਵੇਖੀ ਸ਼ਰਾਬ ਪੀਣ ਦੇ, ਆਦੀ ਹੋ ਜਾਂਦੇ ਹਨ—ਪਰ ਸ਼ਰਾਬ ਪੀ ਕੇ ਇਕ ਖ਼ਾਸ ਤਰ੍ਹਾਂ ਦਾ ਸਰੂਰ ਆਉਂਦਾ ਹੈ—ਜਿਸ ਬਾਰੇ ਦੋ ਰਾਵਾਂ ਨਹੀਂ ਹਨ।

**ਫਿਰ ਸਰੂਰ ਕੀ ਹੈ ?**

ਇਹ ਸਰੂਰ ਹੈ ਆਪਣੀ ਮੌਜੂਦਾ ਮਾਨਸਿਕ ਸਥਿਤੀ ਤੋਂ ਮਾੜਾ ਜਿਹਾ ਅੱਡ ਹੋਣ ਦੀ ਹਾਲਤ।

ਹੋਰ ਵੀ ਬਰੀਕੀ ਨਾਲ ਕਿਹਾ ਜਾਵੇ ਤਾਂ ਕਹਿਣਾ ਚਾਹੀਦਾ ਹੈ ਕਿ ਮਨੁਖ ਆਪਣੀ ਵਰਤਮਾਨ ਸਥਿਤੀ ਤੋਂ ਸਤੁਸ਼ਟ ਨਹੀਂ। ਭਾਵੇਂ ਉਹ ਲੱਖ ਪਤੀ ਹੈ ਤੇ ਭਾਵੇਂ ਕੱਖ ਪਤੀ। ਉਸ ਦੀਆਂ ਸਥਿਤੀਆਂ ਕਈ ਤਰ੍ਹਾਂ ਦੀਆਂ ਹਨ। ਧਨ ਦੀ ਹੈ, ਮਨ ਦੀ ਹੈ, ਤਨ ਦੀ ਵੀ ਹੈ। ਸ਼ਰਾਬ ਇਕ ਇਹੋ ਜਿਹੀ ਚੀਜ਼ ਹੈ ਜਿਹੜੀ ਘੜੀ ਭਰ ਲਈ ਮਨੁਖ ਦੇ ਮਨ ਬੁਧੀ ਨੂੰ ਉਸ ਦੀ ਵਰਤਮਾਨ ਸਥਿਤੀ ਨਾਲੋਂ ਅੱਡ ਕਰ ਦੇਂਦੀ ਹੈ। ਵਰਤਮਾਨ ਸਥਿਤੀਆਂ ਵਿਚ ਸਭ ਤਰ੍ਹਾਂ ਦੇ ਸਮਾਜਕ ਸੰਬੰਧ ਤੇ ਜ਼ਿਮੇਂਵਾਰੀਆਂ ਸ਼ਾਮਲ ਹਨ। ਸਮਾਜ ਨੇ ਹਜ਼ਾਰਾਂ ਸਾਲਾਂ ਦੇ ਤਜਰਬਿਆਂ ਰਾਹੀਂ ਆਪਣੇ ਲਈ ਕੁਝ ਸਰਬ ਸੰਮਤ ਰੀਤੀ ਰਿਵਾਜ ਤੇ ਸਬੰਧ ਮਿਥੇ ਹਨ। ਪਰ ਮਨੁਖ ਸੁਭਾਅ ਵਲੋਂ ਬੁਨਿਆਦੀ ਤੌਰ ਤੇ ਅਰਾਜਕ ਹੈ। ਉਸ ਨੂੰ ਜਦੋਂ ਵੀ ਕਿਸੇ ਤਰ੍ਹਾਂ ਦੀ ਖੁਲ ਮਿਲਦੀ ਹੈ—ਉਹ ਉਦੋਂ ਇਹੋ ਜਿਹਾ ਕਰ ਬਹਿੰਦਾ ਹੈ ਜਿਸ ਦੀ ਸਮਾਜ ਦੇ ਨਿਯਮ, ਰੀਤੀ ਰਿਵਾਜ ਜ ਸੰਬੰਧ ਇਜਾਜ਼ਤ ਨਹੀਂ ਦੇਂਦੇ। ਮਨੁਖ ਦੀ ਇਹ ਅਵ-ਸਥਾ ਵੀ ਉਸ ਦੀ ਵਰਤਮਾਨ ਸਥਿਤੀ ਨਾਲੋਂ—ਕੁਝ ਪਲਾਂ ਲਈ ਹੀ ਸਹੀ—ਨਖੇੜੇ ਦੀ ਹੁੰਦੀ ਹੈ। ਪਰ ਸ਼ਰਾਬ ਇਕੱਲਾ ਆਦਮੀ ਘੱਟ ਹੀ ਪੀਂਦਾ ਹੈ। ਉਹ ਇਸ ਕੰਮ ਵਿਚ ਕਿਸੇ ਨਾ ਕਿਸੇ ਨੂੰ ਆਪਣੇ ਨਾਲ ਰਲਾਉਂਦਾ ਹੈ—ਅਰਥਾਤ ਉਹ ਸਮਾਜ ਨੂੰ ਹੀ ਨਾਲ ਰਲਾ ਕੇ ਟੁਰਦਾ ਹੈ—ਜਿਸ ਦਾ ਸਪਸ਼ਟ ਅਰਥ ਇਹ ਹੁੰਦਾ ਹੈ ਕਿ ਜਿਹੋ ਜਿਹਾ ਅਤੇ ਜਿਡਾ ਕੁ ਜਿਸ ਦਾ ਸਮਾਜ ਹੈ ਓਨੇ ਕੁ ਘੇਰੇ ਦੇ ਸਮਾਜ ਨੂੰ ਉਹ ਆਪਣੀ ਇਸ ਵਰਤਮਾਨ ਸਥਿਤੀ ਤੋਂ ਅਡ ਹੋਣ ਦੇ ਕੰਮ ਵਿਚ ਆਪਣੇ ਨਾਲ ਰਲਾ ਲੈਂਦਾ ਹੈ। ਅਤੇ ਫਿਰ ਉਹ ਇਕਲਾ ਨਹੀਂ ਉਸ ਦਾ ਓਨਾ ਸਾਰਾ ਸਮਾਜ ਪੂਰੇ ਦਾ ਪੂਰਾ ਉਸ ਦੇ ਇਸ ਅਮਲ ਦਾ ਸਾਥੀ ਹੁੰਦਾ ਹੈ, ਜਿਸ ਅਮਲ ਰਾਹੀਂ ਉਹ ਆਪਣੀ ਵਰਤਮਾਨ ਸਥਿਤੀ ਤੋਂ ਅੱਡ ਹੋਣਾ ਚਾਹੁੰਦਾ ਹੈ। ਉਹ ਸ਼ਰਾਬ ਪੀ ਕੇ ਆਪਣੇ ਆਪ ਨੂੰ ਕੁਝ ਵਖਰੀ ਤਰ੍ਹਾਂ ਦਾ ਮਹਿਸੂਸ ਕਰਦਾ ਹੈ। ਇਸ ਦੁਨੀਆਂ ਤੋਂ ਕਿਸੇ ਵਖਰੀ ਦੁਨੀਆ ਦਾ ਬਾਸ਼ਿੰਦਾ ਉਹ, ਆਪਣੇ ਆਪ ਨੂੰ ਮੰਨਣ ਲਗ ਜਾਂਦਾ ਹੈ,

ਜਿਸ ਵਿਚ ਉਹ ਅਜੇਹੇ ਸਾਰੇ ਕੰਮ ਕਰ ਸਕੇ ਜਿਹੜੇ ਉਸ ਲਈ ਵਰਤਮਾਨ ਸਥਿਤੀ ਵਿਚ ਵਿਵਰਜਤ ਹਨ।

ਦੁਨੀਆ ਵਿਚ ਬੇਓੜਕ ਧਾਰਮਕ ਸੰਸਥਾਵਾਂ ਅਤੇ ਸੰਪਰਦਾਵਾਂ ਹਨ ਜਿਹੜੀਆਂ ਮਨੁੱਖ ਨੂੰ ਸ਼ਰਾਬ ਪੀਣੋਂ ਹੋੜਦੀਆਂ ਹਨ। ਅਨੇਕਾਂ ਵਿਗਿਆਨਕ ਸੰਸਥਾਵਾਂ ਹਨ ਜਿਹੜੀਆਂ ਮਨੁਖ ਨੂੰ ਸ਼ਰਾਬ ਤੋਂ ਹੋਣ ਵਾਲੇ ਨੁਕਸਾਨ ਤੋਂ ਬਚਣ ਲਈ ਸ਼ਰਾਬ ਦੀ ਵਰਤੋਂ ਤੋਂ ਰੋਕਦੀਆਂ ਹਨ। ਅਨੇਕਾਂ ਇਹੋ ਜਿਹੀਆਂ ਸਮਾਜਕ ਅਤੇ ਨੈਤਿਕ ਸੰਸਥਾਵਾਂ ਹਨ ਜਿਹੜੀਆਂ ਉਸ ਨੂੰ ਨੈਤਿਕ ਪੱਖ ਤੋਂ ਸ਼ਰਾਬ ਪੀਣੋਂ ਰੋਕਦੀਆਂ ਹਨ—ਪਰ ਸ਼ਰਾਬ ਹੈ ਕਿ ਵਧਦੀ ਹੀ ਜਾਂਦੀ ਹੈ।

ਕਿਉਂ ?

ਕਿਉਂਕਿ ਮਨੁਖ ਆਪਣੀ ਵਰਤਮਾਨ ਸਥਿਤੀ ਤੋਂ ਸੰਤੁਸ਼ਟ ਨਹੀਂ। ਇਸ ਵਰਤਮਾਨ ਸਥਿਤੀ ਨੂੰ ਬਦਲਣ ਦਾ ਕੰਮ, ਜਾਂ ਏਸੇ ਵਿਚ ਪਰਸੰਨ ਰਹਿ ਸਕਣ ਦਾ ਹੁਨਰ ਜਿੰਨਾ ਚਿਰ ਮਨੁੱਖ ਨੂੰ ਨਾ ਸਿਖਇਆ ਜਾਏ – ਓਨਾ ਚਿਰ ਸ਼ਾਇਦ ਸ਼ਰਾਬ ਪੀਣ ਉਤੇ ਮਨੁੱਖ ਰੋਕ ਨਾ ਲਗਾ ਸਕੇ।

ਸਾਡੇ ਦੇਸ਼ ਵਿਚ ਸ਼ਰਾਬ ਉਤੇ ਰੋਕ ਲਈ ਜਿੰਨੇ ਜਤਨ ਕੀਤੇ ਗਏ ਹਨ ਏਨੇ ਸ਼ਾਇਦ ਹੋਰ ਕਿਸੇ ਦੇਸ਼ ਵਿਚ ਨਾ ਹੋਏ ਹੋਣ। ਹੋਰ ਤੇ ਹੋਰ ਏਥੇ ਸ਼ਰਾਬ ਉਤੇ ਪਾਬੰਦੀ ਦੀ ਗੱਲ ਸਾਡੀ ਆਜ਼ਾਦੀ ਦੀ ਲਹਿਰ ਦਾ ਹਿੱਸਾ ਰਹੀ ਹੈ। ਗਾਂਧੀ ਜੀ ਦੀ ਅਗਵਾਈ ਹੇਠ ਆਜ਼ਾਦੀ ਦੀ ਲੜਾਈ ਸਮੇਂ ਸ਼ਰਾਬ ਦੇ ਠੇਕਿਆਂ ਅਗੇ ਪਿਕਟਿੰਗਾਂ ਦੀ ਲਹਿਰ ਚਲਦੀ ਰਹੀ ਹੈ। ਆਜ਼ਾਦੀ ਤੋਂ ਬਾਅਦ ਕਾਂਗਰਸ ਸਰਕਾਰ ਨੇ ਆਪਣੇ ਬੁਨਿਆਦੀ ਅਸੂਲਾਂ ਵਿਚ ਸ਼ਰਾਬ ਬੰਦੀ ਦਾ ਵੀ ਇਕ ਅਸੂਲ ਮੰਨਿਆ ਸੀ। ਏਸੇ ਆਧਾਰ ਉਤੇ ਸੂਬਕ ਸਰਕਾਰਾਂ ਨੇ ਸ਼ਰਾਬਬੰਦੀ ਦੇ ਕਾਨੂੰਨ ਬਣਾਏ ਅਤੇ ਉਹਨਾਂ ਸੂਬਿਆਂ ਨੂੰ ਸ਼ਰਾਬ ਦੀ ਵਿਕਰੀ ਤੋਂ ਹੋਣ ਵਾਲੀ ਆਮਦਨ ਵਲੋਂ ਵਿਰਵਿਆਂ ਰਹਿਣ ਕਰਕੇ ਕੇਂਦਰੀ ਸਰਕਾਰ ਉਹਨਾਂ ਸੂਬਿਆਂ ਦਾ ਉਹ ਘਾਟਾ ਪੂਰਾ ਕਰਦੀ ਰਹੀ।

ਫਿਰ ਵੀ ਹਾਲਤ ਇਹ ਹੁੰਦੀ ਗਈ ਕਿ ਹਰ ਸੂਬੇ ਵਿਚ ਸ਼ਰਾਬ ਮਿਲ ਜਾਂਦੀ। ਲੋਕਾਂ ਨੇ ਸ਼ਰਾਬ ਦੇ ਪ੍ਰਾਈਵੇਟ ਧੰਦੇ ਸ਼ੁਰੂ ਕਰ ਲਏ ਸਨ ਜਿਨ੍ਹਾਂ ਤੋਂ ਕਾਨੂੰਨਾਂ ਨੂੰ ਨਾ ਮੰਨਣ ਦੀ ਪਰਵਿਰਤੀ ਵਧਦੀ ਸੀ।

ਅੰਤ ਨੂੰ ਇਹ ਹਾਲਤ ਹੋਈ ਕਿ ਕਿਸੇ ਇਕ ਅੱਧ ਸੂਬੇ ਤੋਂ ਬਿਨਾਂ ਸਭਨਾਂ ਸੂਬਿਆਂ ਨੇ ਹੀ ਸ਼ਰਾਬਬੰਦੀ ਖਤਮ ਕਰ ਦਿਤੀ।

ਗਾਂਧੀ ਦੇ ਨਾਮ ਉਪਰ ਜਾਂ ਧਰਮ ਦੇ ਨਾਮ ਉਪਰ— ਜਿਹੜੇ ਵੀ ਲੋਕ ਸ਼ਰਾਬ ਬੰਦੀ ਦੇ ਹਮਾਇਤੀ ਹਨ ਉਨ੍ਹਾਂ ਲਈ ਇਹ ਗੱਲ ਸਮਝਣ ਵਾਲੀ ਹੈ ਕਿ ਇਹ ਇਲਤ ਕਾਨੂੰਨ ਨਾਲ ਸੰਬੰਧ ਨਹੀਂ ਰੱਖਦੀ। ਕਾਨੂੰਨੀ ਢੰਗ ਨਾਲ ਇਸ ਨੂੰ ਰੋਕਣ ਦਾ ਅਰਥ ਇਹ ਨਿਕਲਦਾ ਹੈ ਕਿ ਸਮਾਜ ਵਿਚ ਲਾਕਾਨੂੰਨੀ ਫੈਲਦੀ ਹੈ।

ਇਹ ਇੱਲਤ ਨਿਰੋਲ ਰੂਪ ਵਿਚ ਮਨੁੱਖ ਦੀਆਂ ਰੁਚੀਆਂ ਨਾਲ, ਅਤੇ ਮਨੋਵਿਗਿਆਨ ਨਾਲ ਸੰਬੰਧਤ ਹੈ।

ਏਥੇ ਸਵਾਲ ਹੈ ਰੂਹ ਦੀ ਤ੍ਰਿਪਤੀ ਦਾ। ਕੌਣ ਹੈ ਜਿਹੜਾ ਰੂਹ ਦੀ ਤ੍ਰਿਪਤੀ ਦੀ ਜ਼ਾਮਨੀ ਦੇਂਦਾ ਹੈ ? ਅਤੇ ਉਹ ਜਿਹੜਾ ਵੀ ਹੁੰਦੀ ਹੈ – ਉਸ ਨੂੰ ਸ਼ਰਾਬੀ ਪੀਣੋ ਰੋਕਣ ਵਿਚ ਸਫਲਤਾ ਵੀ ਮਿਲਦੀ ਹੈ। ਪਰ ਹੈ ਉਹ ਕੋਈ ਵਿਰਲਾ ਹੀ ! ●

ਪਾਕਿਸਤਾਨੀ ਰੰਗ

# ਯਾਰਾਂ ਨਾਲ ਬਹਾਰਾਂ

—ਅਕਬਰ ਲਾਹੌਰੀ

ਲਿਪੀ ਰੂਪ-ਤਰਲੋਕ ਮਨਸੂਰ

ਪੰਜਾਬੀ ਪਰਚਿਆਂ ਵਿਚ ਕਦੇ ਕਦਾਂਈ ਪਾਕਿਸਤਾਨੀ ਪੰਜਾਬੀ ਕਵੀਆਂ ਦੀਆਂ ਕਵਿਤਾਵਾਂ ਤਾਂ ਵੇਖਣ ਨੂੰ ਮਿਲ ਜਾਂਦੀਆਂ ਹਨ ਪਰ ਪੰਜਾਬੀ ਕਹਾਣੀ ਨਹੀਂ। ਤਰਲੋਕ ਮਨਸੂਰ ਨੇ ਅਕਬਰ ਲਾਹੌਰੀ ਦੀ ਇਕ ਕਹਾਣੀ ਭੇਜੀ ਹੈ ਜਿਸ ਤੋਂ ਪਾਕਿਸਤਾਨ ਵਿਚ ਵਰਤੀ ਜਾਂਦੀ ਠੇਠ, ਸਰਲ, ਮਿਠੀ, ਬਾਮੁਹਾਵਰਾ ਤੇ ਵਰਤੀ ਹੰਢਾਈ ਜ਼ਬਾਨ ਦੀ ਪਿਆਰੀ ਝਲਕ ਮਿਲਦੀ ਹੈ। —ਸੰਪਾਦਕ

ਚੌਧਰੀ ਖ਼ੁਦਾ ਯਾਰ ਕੋਲ ਗਲਾਂ ਬਾਤਾਂ ਕਰਨ ਵਾਲਾ ਇਕ ਤੋਤਾ ਸੀ, ਜਿਹਦੀਆਂ ਦੂਰ ਦੂਰ ਤਕ ਧੁਮਾਂ ਸਨ। ਚੌਧਰੀ ਖ਼ੁਦਾ ਯਾਰ ਯਾਰਾਂ ਦਾ ਯਾਰ ਸੀ। ਉਹਦੇ ਦੁਆਲੇ ਹਰ ਵੇਲੇ ਬੰਦਿਆਂ ਦੀ ਭੀੜ ਲਗੀ ਰਹਿੰਦੀ। ਉਸ ਤੋਤੇ ਨੂੰ ਅੰਤਰਜ ਜੁਗਤਾਂ ਸਿਖਾਈਆਂ ਹੋਈਆਂ ਸਨ। ਤੋਤੇ ਦਾ ਪਿੰਜਰਾ ਬੈਠਕ ਵਿਚ ਟੰਗਿਆ ਰਹਿੰਦਾ, ਤੇ ਤੋਤੇ ਨੇ ਆਉਂਦੇ ਜਾਂਦੇ ਨੂੰ ਜੁਗਤਾਂ ਪਈਆਂ ਕਰਨੀਆਂ।

ਚੌਧਰੀ ਖ਼ੁਦਾ ਯਾਰ ਰੱਬ ਨੂੰ ਪਿਆਰੇ ਹੋ ਗਏ, ਤੇ ਇਹ ਤੋਤਾ ਉਹਨਾਂ ਦੇ ਵਰਿਆਮ ਪੁਤਰ ਅਹਿਮਦ ਯਾਰ ਨੂੰ ਵਿਰਸੇ ਵਿਚ ਮਿਲਿਆ।

ਚੌਧਰੀ ਅਹਿਮਦ ਯਾਰ ਵੀ ਰੌਣਕੀ ਬੰਦਾ ਸੀ [illegible] ਹਰ ਵੇਲੇ ਡੇਰੇ ਤੇ ਮਹਿਫ਼ਲ ਲਾਈ ਰਖਦਾ ਸੀ। ਉਹਨੂੰ ਵੀ ਤੋਤੇ ਨਾਲ ਬੜਾ ਪਿਆਰ ਸੀ। ਜਦੋਂ ਚਾਰ ਬੰਦੇ ਕਠੇ ਹੋਣੇ ਤੇ ਚੌਧਰੀ [illegible] ਚੂਰੀ ਦਾ ਛੰਨਾ ਪਲੰਘ ਦੇ ਸਿਰਹਾਣੇ [illegible]
[illegible]

"ਹਲਾ ਵਈ ਜੁਆਨਾ, ਕੀ ਕਹਿੰਦੇ ਨੇ ਸਿਆਣੇ ?" ਤੇ ਨਾਲ ਈ ਆਪਣੇ ਅੰਰਾਈਂ ਮਜ਼ਾਰੇ ਵਲ ਉਂਗਲੀ ਦਾ ਇਸ਼ਾਰਾ ਕਰਨਾ।

ਤੋਤੇ ਪਟਾਕ ਕੇ ਆਖਣਾ :— "ਸਿਆਣੇ ਆਂਹਦੇ ਨੇ, ਅੰਰਾਈਂ ਕੰਮ ਤਾਈਂ।"

ਚੌਧਰੀ ਨੇ ਖਿੜ ਖਿੜ ਹਸਨਾ, ਤੇ ਡੇਰੇ ਬੈਠੇ ਬੇਲੀਆਂ ਦੀਆਂ ਵਖੀਆਂ ਹਸ ਹਸ ਟੁਟ ਜਾਣੀਆਂ। ਅਰਾਈਂ ਮਜ਼ਾਰੇ ਨੇ ਵੀ ਸ਼ਰਮਿੰਦਿਆਂ ਦੀ ਤਰਾਂ ਦੰਦੀਆਂ ਕਢ ਛਡਣੀਆਂ।

ਤੋਤੇ ਨੂੰ ਚੋਂਦੀ ਚੂਰੀ ਦਾ ਚੋਗਾ ਮਿਲ ਜਾਣਾ ਤੇ ਉਸ ਬੈਠੇ ਬੰਦਿਆਂ ਵਲ ਇੰਜ ਤਕਣਾ ਜਿਵੇਂ ਪਹਿਲਵਾਨ ਮਾਲ਼ੀ ਜਿਤਕੇ ਪਿੜ ਵਲ ਵੇਖਦਾ ਏ।

ਦਰਜ਼ੀ ਕਪੜੇ ਸਿਊਂ ਕੇ ਲਿਆਵੇ ਤੇ ਚੌਧਰੀ ਅਹਿਮਦ ਯਾਰ ਹੋਰਾਂ ਦਰਜ਼ੀ ਵਲ ਉਂਗਲ ਕਰਕੇ ਤੋਤੇ ਨੂੰ ਸ਼ਿਸ਼ਕਾਰ ਦੇਣਾ :— "ਹਲਾ ਵਈ ਜੁਆਨਾ, ਕੀ ਆਂਹਦੇ ਨੇ ਸਿਆਣੇ ?"

ਤੋਤੇ ਪਟਾਕ ਕੇ ਬੋਲਣਾ :— "ਸਿਆਣੇ ਆਂਹਦੇ ਨੇ, ਦਰਜ਼ੀ ਤੇਰੀ ਯਾਰੀ ਫ਼ਰਜ਼ੀ।"

ਚੌਧਰੀ ਹਸਣਾ ਤੇ ਨਾਲ ਹੀ ਯਾਰਾਂ ਦੀ ਪਰ੍ਹਿਆ ਹਸ ਪੈਣਾ। ਦਰਜ਼ੀ ਵੀ ਦੰਦੀਆਂ ਈ ਕਢਦੇ ਰਹਿਣਾ। ਤੋਤੇ ਨੂੰ ਚੋਂਦੀ ਚੂਰੀ ਦਾ ਸੁਲਬਾ ਚੋਗਾ ਮਿਲ ਜਾਣਾ।

ਮਾਛੀ ਨੇ ਮਸ਼ਕ ਲਕੇ ਕੋਲੋਂ ਲੰਘਣਾ ਤੇ ਚੌਧਰੀ ਅਹਿਮਦ ਯਾਰ ਹੋਰਾਂ ਤੋਤੇ ਨੂੰ ਮੁੜ ਪੁਚਕਾਰਨਾ ; — "ਹਲਾ ਵਈ ਜੁਆਨਾ ਕੀ ਆਂਹਦੇ ਨੇ ਸਿਆਣੇ ?

ਤੋਤੇ ਪਟਾਕ ਕੇ ਬੋਲਣਾ :— "ਸਿਆਣੇ ਆਂਹਦੇ ਨੇ, ਮੈਂ ਮਾਛੀ ਗੰਗੜਾ, ਧਿਆਣੇ ਪਾਵੇ ਭੰਗੜਾ।"

ਚੌਧਰੀ ਟਹਿ ਟਹਿ ਹਸਣਾ ਤੇ ਉਹਦੇ ਹੋਰਨਾ ਵਿਚ ਵੀ ਹਾਸਾ ਮਚ ਜਾਣਾ। ਤੋਤੇ ਨੇ ਚੁੰਜ ਸੁਆਰ ਸੁਆਰ ਕੇ

ਚੂਰੀ ਨੂੰ ਗਣੀ ਤੇ ਧੌਣ ਭੁਆਂ ਭੁਆਂ ਕੇ ਲੋਕਾਂ ਵਲ ਵੇਖਣਾ ਜਿਵੇਂ ਗਭਰੂ ਮੁਗਦਰ ਦਾ ਬਾਲਾ ਕਦਕੇ ਆਲੇ ਦੁਆਲੇ ਵੇਂਹਦਾ ਏ। ਮਾਛੀ ਨੇ ਵਿਚੇ ਵਿਚ ਗੁਸਾ ਪੀ ਜਾਣਾਂ ਤੇ ਪਿਛਾਂ ਵੇਖਿਆਂ ਬਿਨਾਂ ਨੀਵੀਂ ਪਾਕੇ ਟੁਰ ਜਾਣਾਂ।

ਚੌਧਰੀ ਪੁਛਣਾਂ —ਤੋਤਿਆ ਮਾਛੀ ਕਿਵੇਂ ਮੂੰਹ ਵੁਲਾਕੇ ਆਦਿਆ ਈ? ਤੋਤੇ ਪਟਾਕ ਕੇ ਆਖਣਾਂ; — "ਮਸ਼ਕ ਵਾਂਗੂ।"

ਸਾਰੀ ਮਹਿਫਲ ਹਸ ਹਸ ਕੇ ਫਾਵੀ ਹੋ ਜਾਣੀ। ਕਦੀ ਬੰਦਿਆਂ ਵਲੋਂ ਵੇਹਲ ਹੋਣੀ ਤੇ ਚੌਧਰੀ ਤੇ ਉਹਦੇ ਤੋਤੇ ਆਪੋ ਵਿਚ ਦੁਖ ਫੋਲਣ ਬਹਿ ਜਾਣਾਂ।

ਚੌਧਰੀ ਪੁਛਣਾਂ :— "ਹਲਾ ਬਚੀ ਜੁਆਨਾ, ਉਹ ਮੁਟਿਆਰ ਮੈਨਾ ਜਿਨੂੰ ਤੂੰ ਦਿਲ ਦੇ ਬੈਠਾ ਸੈਂ, ਉਹ ਤੈਨੂੰ ਕੀ ਆਂਹਦੀ ਸੀ?

ਤੋਤੇ ਸੱਜੇ ਖੱਬੇ ਝੂਲਦਿਆਂ ਆਖਣਾਂ :— "ਜਦੋਂ ਮੈਂ ਉਹਨੂੰ ਅੰਬੀ ਦੀ ਗਿਟਕ ਮਾਰੀ ਤੇ ਆਖਣ ਲਗੀ :—

ਲਾਲ ਗਾਨੀ ਤੇ ਹਰੀ ਸਲਾਰੀ
ਉਡ ਪੁਡ ਜੌਣੇਂ ਮੈਨੂੰ ਦੰਮ ਕਦ ਮਾਰੀ

ਫੇਰ ਚੌਧਰੀ ਨੇ ਤੋਤੇ ਨਾਲ ਆਪਣੇ ਪਿਆਰ ਦੀਆਂ ਕਹਾਣੀਆਂ ਛੁਹ ਬਹਿਣੀਆਂ। ਤੋਤਾ ਭਾਵੇਂ ਸਮਝੇ ਨਾ ਸਮਝੇ, ਚੌਧਰੀ ਦਾ ਜੀਅ ਹੌਲਾ ਹੋ ਜਾਣਾ। ਮੁਕਦੀ ਗਲ ਇਹ ਪਈ ਕੋਲ ਕੋਈ ਹੋਵੇ ਨਾ ਹੋਵੇ, ਚੌਧਰੀ ਤੇ ਉਹਦੇ ਤੋਤੇ ਨੇ ਬੈਠਕ ਵਿਚ ਰੌਣਕਾਂ ਲਾ ਛਡਣੀਆਂ।

ਸਦਾ ਬਾਦਸ਼ਾਹੀ ਰੱਬ ਦੇ ਘਰ ਏ। ਚੌਧਰੀ ਅਹਿਮਦ ਯਾਰ ਮਰ ਗਏ ਤੇ ਉਹਨਾਂ ਦੇ ਪਿਛੇ ਕੋਈ ਜੁਆਨ ਪੁਤਰ ਨਾ ਰਿਹਾ। ਡੇਰਾ ਉਜੜ ਗਿਆ। ਬੈਠਕ ਬੰਦ ਹੋ ਗਈ।

ਤੋਤੇ ਦਾ ਪਿੰਜਰਾ ਕੁਝ ਚਿਰ ਉਵੇਂ ਈ ਟੰਗਿਆ ਰਿਹਾ। ਕਿਸੇ ਉਹਦੇ ਵਲ ਅੱਖ ਪਟਕੇ ਨਾ ਡਿਠਾ। ਓੜਕ ਕਿਸੇ ਦੇ ਮਨ ਮਿਹਰ ਆਈ ਉਸ ਨਿਖਸਮੇ ਤੋਤੇ ਦਾ ਪਿੰਜਰਾ ਮਾਛੀਆਂ ਦੇ ਘਰ ਬੁਲਾਰੇ ਬਟੇਰਿਆਂ ਨੇੜੇ ਜਾ ਟੰਗਿਆ। ਕਿਉਂ ਜੋ ਤੰਦੂਰ ਤੇ ਆਮ ਰੋਟੀਆਂ ਲਗਦੀਆਂ ਨੇ, ਇਹਨੂੰ ਵੀ ਡਿਗਾ ਢੱਠਾ ਭੋਰਾ ਮਿਲਦਾ ਰਹੇ।

ਇਕ ਦਿਹਾੜੇ ਚੌਧਰੀ ਅਹਿਮਦ ਯਾਰ ਦਾ ਕੋਈ ਪੁਰਾਣਾਂ ਬੇਲੀ ਤੰਦੂਰ ਕੋਲੋਂ ਲੰਘਿਆ ਤੇ ਮਾਛੀ ਨੂੰ ਵੇਖਕੇ ਤੋਤੇ ਦਾ ਧਿਆਨ ਓਧਰ ਕਰਵਾਇਆ।

ਚਿਰਾਂ ਪਿਛੋਂ ਤੋਤਾ ਪਟਾਕਿਆ :— "ਸਿਆਣੇ ਆਂਹਦੇ ਨੇ, ਮੈਂ ਮਾਛੀ ਗਗੜਾ, ਧਿਯਾਣੇਂ ਪਾਵੇ ਝਗੜਾ।"

ਪਰ ਏਸ ਗਲ ਤੇ ਹੁਣ ਨਾ ਕੋਈ ਹਸਿਆ, ਨਾ ਗੁਟਕਿਆ, ਨਾ ਮਾਛੀ ਨੇ ਨੀਵੀਂ ਪਾਈ। ਸਗੋਂ ਉਹਦੀ ਮਾਛਨ ਕੁਦਕੇ ਪਈ :— "ਮਰੇ ਵੇ ਤੋਤਿਆ, ਟੁਟ ਪਏ, ਤੈਨੂੰ ਬਿਲੀ ਪਵੇ, ਤੈਨੂੰ ਗੋਲੀ ਵਜੇ, ਤੂੰ ਕਿਥੋਂ ਆਇਆ ਏ ਸਾਡੀ ਜ਼ਾਤ ਪੁਣਨ ਵਾਲਾ ਕਮਜ਼ਾਤਾ?"

ਮਾਛਣ ਨੂੰ ਕੜਕਦਿਆਂ ਵੇਖ ਮਾਛੀ ਨੂੰ ਵੀ ਤਾਅ ਆ ਗਿਆ ਉਹ ਵੀ ਗਜਿਆ : — 'ਬਕਵਾਸ ਬੰਦ ਕਰ ਓਏ ਟਕੇ ਦਿਆ ਜਨੌਰਾ, ਕੁਦਣ ਮਾਰਕੇ ਤੇਰੀ ਸਿਰੀ ਫਿਹ ਦਿਆਂਗਾ, ਤੇਰੀ ਤੰਤਕ ਵਢ ਦਿਆਂਗਾ।'

ਤੋਤੇ ਨੂੰ ਤੁਖਣੀ ਦੇ ਕੇ ਜੁਗਤ ਕਰਨ ਵਾਲਾ ਬੇਲੀ ਮਾਛਣ ਤੇ ਮਾਛੀ ਨੂੰ ਭਖਿਆ ਵੇਖਕੇ ਕਿਸੇ ਬਨੇ ਖਿਸਕ ਗਿਆ। ਕੱਲੇ ਤੋਤੇ ਦੀ ਸ਼ਾਮਤ ਆ ਗਈ।

ਸਾਰਾ ਟਬਰ ਉਹਦੇ ਤੋਂ ਰੁਸ ਗਿਆ। ਵਿਚਾਰਾ ਪਿੰਜਰੇ ਵਿਚ ਪਿਆ ਪਿਆ ਸੁਕ ਗਿਆ। ਚੁੰਜ ਹਿਕ ਨਾਲ ਜਾ ਲਗੀ। ਬੋਲਣ ਬਿਰਕਣ ਤੋਂ ਇਜ ਰਹਿ ਗਿਆ ਜਿਵੇਂ ਉਹ ਲਕੜ ਦਾ ਹੋਵੇ, ਰਾਹ ਵਿਚ ਡਿਗਾ ਹੋਵੇ ਤੇ ਠੇਡਿਆਂ ਨਾਲ ਉਹਦਾ ਰੰਗ ਰੂਪ ਉਡ ਗਿਆ ਹੋਵੇ।

ਇਕ ਦਿਨ ਮਾਛਣ ਦੇ ਘਰ ਕੋਈ ਖੁਸ਼ੀ ਦਾ ਕੰਮ ਸੀ। ਉਹਨਾਂ ਆਏ ਪ੍ਰਾਹੁਣਿਆਂ ਨੂੰ ਵਖਾਣ ਲਈ, ਪਈ ਸਾਡੇ ਘਰ ਬੋਲਣ ਵਾਲਾ ਤੋਤਾ ਵੀ ਏ, ਤੋਤੇ ਨੂੰ ਬੁਲਾਣ ਦਾ ਬੜਾ ਯਤਨ ਕੀਤਾ। ਪਹਿਲਾਂ ਪਿਆਰ ਨਾਲ ਫਿਰ ਮਾਰ ਨਾਲ। ਪਰ ਤੋਤਾ ਗੁਮ ਸੁਮ ਬੈਠਾ ਰਿਹਾ। ਜਦੋਂ ਘਰ ਵਾਲਿਆਂ ਦਾ ਅਤਿਆਚਾਰ ਤੇ ਠੋਕਾਂ ਚੋਭਾਂ ਹਦ ਤੋਂ ਵਧ ਗਈਆਂ, ਤਾਂ ਉਹ ਇਕ ਵਾਰੀ ਬੋਲਿਆ :—

"ਯਾਰੀ ਨਾਲ ਬਹਾਰਾਂ"

ਮੁੜ ਦੜ ਕਰਕੇ ਪਿੰਜਰੇ ਵਿਚ ਡਿਗਾ ਤੇ ਠੰਡਾ ਹੋ ਗਿਆ।

ਘਣਤਰਾਂ

# ਸੰਪਾਦਕ ਬਨਾਮ ਵਿਅੰਗ ਲੇਖਕ

—ਦਲਬੀਰ

ਕਿਸੇ ਪੁੱਛਿਆ 'ਸਭ ਤੋਂ ਵੱਡਾ ਬਦਮਾਸ਼ ਕੌਣ ਹੈ ?'

ਉਤਰ ਆਇਆ—ਪੁਲਸੀਏ'।

ਪਰ ਗੱਲ ਗਲਤ ਸਾਬਤ ਹੋ ਗਈ। ਕਿਸੇ ਆਲਮ ਫਾਜ਼ਲ ਨੇ ਜਵਾਬ ਦਿਤਾ ਕਿ ਸੌ ਚੋਰ ਦਾ ਇਕ ਡਾਕੂ। ਸੌ ਡਾਕੂਆਂ ਦਾ ਇਕ ਪੁਲਸੀਆ ਤੇ ਸੌ ਪੁਲਸੀਆਂ ਦਾ ਇਕ... । ਹੁਣ ਮੈਂ ਇਥੇ ਜੇਕਰ ਉਸ ਆਲਮ ਫਾਜ਼ਲ ਵਾਲੀ ਗੱਲ ਹੀ ਲਿਖ ਦਿਆਂ ਤਾਂ ਮੇਰੇ ਉਤੇ ਇਲਜ਼ਾਮ ਲਾਇਆ ਜਾ ਸਕਦਾ ਹੈ ਕਿ ਮੈਂ ਜ਼ਮਾਨੇ ਦੀ ਤੋਰ ਪਿਛਾਂਹ ਨੂੰ ਫੇਰ ਰਿਹਾ ਹਾਂ। ਪਰ ਮੈਂ ਗੱਲ ਤਾਂ ਆਖਰ ਤੋਰਨੀ ਹੀ ਹੈ। ਇਸ ਲਈ ਇਹ ਕਹਿਣਾ ਪਵੇਗਾ ਹੀ ਕਿ ਸੌ ਪੁਲਸੀਆਂ ਦਾ ਇਕ ਟਾਂਗੇ ਵਾਲਾ ਬਣਦਾ ਹੈ।

ਤੇ ਜੇ ਮੈਂ ਹੁਣ ਇਥੇ ਟਾਂਗੇ ਵਾਲਿਆਂ ਦੀ ਗੱਲ ਸ਼ੁਰੂ ਕਰ ਲਵਾਂ ਤਾਂ ਮੈਂ ਕਾਫੀ ਕੁਝ ਝੂਠ ਵੀ ਬੋਲ ਰਿਹਾ ਹੋਵਾਂਗਾ ਤੇ ਤਜਰਬੇ ਤੋਂ ਬਾਹਰੀ ਗੱਲ ਵੀ ਕਰ ਰਿਹਾ ਹੋਵਾਂਗਾ ਕਿਉਂਕਿ ਅਜ ਕਲ ਤਾਂਗਿਆਂ ਦਾ ਹੀ ਜ਼ਮਾਨਾ ਨਹੀਂ ਰਿਹਾ ਤਾਂ ਫੇਰ ਵਿਚਾਰੇ ਤਾਂਗੇ ਵਾਲਿਆਂ ਦੀ ਕਿਹੜੇ ਭਾਅ ਵਿਕਦੀ ਹੈ ? ਜਿਥੇ ਗਏ ਤਾਂਗੇ, ਉਥੇ ਗਏ ਤਾਂਗੇ ਵਾਲੇ।

ਇਸੇ ਕਿਸਮ ਦੀ ਗੱਲ ਢੀਠਾਂ ਬਾਰੇ ਵੀ ਕਹੀ ਜਾਂਦੀ ਹੈ। ਕਹਿੰਦੇ ਹਨ ਕਿਸੇ ਢੀਠ ਦੀ ਪਿੱਠ ਤੇ ਦਰਖਤ ਉਗ ਪਿਆ। ਯਾਰ ਬਾਸ਼ ਲੱਗੇ ਮਖੌਲਾਂ ਕਰਨ। ਅਗੋਂ ਉਹ ਹੱਸ ਕੇ ਕਹਿਣ ਲਗਾ 'ਚਲੋ ਯਾਰ ਪੁਆੜਾ ਮੁਕਾ। ਛਾਵੇਂ ਤਾਂ ਬੈਠਿਆਂ ਕਰਾਂਗੇ। ਨਹੀਂ ਤਾਂ ਲੱਭਦੇ ਰਹਿੰਦੇ ਸਾਂ ਪਈ ਚੰਗੀ ਛਾਂ ਮਿਲੇ।

ਪਰ ਇਸ ਤੋਂ ਵੀ ਵਧੇਰੇ ਢੀਠ ਹੁੰਦੇ ਹਨ ਲੇਖਕ। ਇਕ ਵਾਰ ਮਨ ਵਿਚ ਆ ਜਾਵੇ ਕਿ ਕਿਸੇ ਨੂੰ ਆਪਣੀ ਲਿਖਤ (ਭਾਵੇਂ ਉਹ ਲਿਖਤ ਨਾ ਹੋ ਕੇ ਕੀੜੇ ਮਕੌੜੇ ਹੀ ਵਾਹੇ ਹੋਣ) ਸੁਨਾਉਣੀ ਹੈ, ਬਸ ਧਾਈ ਕਰ ਦੇਣਗੇ। ਇਹੋ ਇਕ ਲੇਖਕ ਦਾ ਮੈਂ ਵਾਕਫ ਹਾਂ। ਉਹਨੂੰ ਪਤਾ ਨਹੀਂ ਕਿਸ ਜਿਹੇ ਦੁਸ਼ਮਨ ਨੇ ਇਹ ਕਹਿ ਦਿਤਾ ਕਿ ਮੈਂ ਥੋੜੀ ਬਹੁਤੀ ਅਲੋਚਨਾ ਕਰਨ ਜਾਣਦਾ ਹਾਂ। ਪਿਉ ਦਾ ਪੁਤਰ ਸਵੇਰ ਸਾਰ ਪੰਜ ਸੌ ਸਫੇ ਵਾਲਾ ਰਜਿਸਟਰ ਚੁਕੀ ਆ ਧਮਕਿਆ। ਅਖੇ ਜੀ ਨਾਵਲ ਲਿਖਿਆ ਤੁਸੀਂ ਵਾਚ ਦਵੋ। ਮੈਂ ਕਦੇ ਘੜੀ ਵਲ ਦੇਖਾਂ, ਕਦੇ ਰਜਿਸਟਰ ਵਲ ਤੇ ਕਦੇ ਉਸ ਲੇਖਕ (?) ਦੇ ਮੂੰਹ ਵਲ। ਪਰ ਉਸ ਨੇ ਬਿਨਾਂ ਰਤਾ ਵੀ ਘੌਲ ਦੇ ਕੁਰਸੀ ਉਤੇ ਆਸਣ ਜਮਾਇਆ ਤੇ ਲੱਗਾ ਪੜ੍ਹਣ :

'ਮੇਰੇ ਜੀ ਨਾਵਲ ਦਾ ਨਾਮ ਹੈ 'ਆਂਖ ਬਿਨ ਆਂਸੂ, ਆਗ ਬਿਨ ਦੀਆ।' ਮੇਰੇ ਜੀ ਨਾਵਲ ਦਾ ਵਿਸ਼ਾ......। ਇਸ ਤੋਂ ਪਹਿਲਾਂ ਕਿ ਮੈਂ ਉਹਨੂੰ ਕਹਾਂ ਕਿ ਮੈਨੂੰ ਜ਼ਰੂਰੀ ਕੰਮ ਲਈ ਬਾਹਰ ਜਾਣਾ ਹੈ ਤੇ ਉਹ ਕਿਸੇ ਹੋਰ ਦਿਨ ਆਵੇ ਉਸ ਨੇ ਬਿਨਾਂ ਰੁਕਿਆਂ, ਨਾਨ ਸਟਾਪ ਬੱਸ ਵਾਂਗ ਤਿੰਨ ਕਾਂਡ ਸੁਣਾ ਦਿਤੇ। ਮਸਾਂ ਮਿੰਨਤ ਸਮਾਜਤ ਕਰਕੇ ਮੈਂ ਐਤਵਾਰ ਵਾਲੇ ਦਿਨ ਆਉਣ ਲਈ ਕਿਹਾ। ਮਨ ਵਿਚ ਇਹ ਧਾਰ ਲਈ ਕਿ ਐਤਵਾਰ ਨੂੰ ਤੜਕੇ ਹੀ ਬੀਵੀ

ਬੱਚਿਆਂ ਨੂੰ ਲੈ ਕੇ ਕਿਤੇ ਬਾਹਰ ਨਿਕਲ ਜਾਵਾਂਗਾ। ਪਰ ਉਹ ਚੀਠ ਲੇਖਕ ਸਵੇਰੇ ਪੰਜ ਵਜੇ ਹੀ ਆ ਪਹੁੰਚਾ ਤੇ ਤੇ ਖੀ ਖੀ ਕਰ ਕੇ ਕਹਿਣ ਲਗਾ।

"ਮੈਂ ਖਿਆ ਜੀ, ਅੰਬਰਤ ਬੇਲੇ ਬੁਹਾਡੇ ਦਰਸ਼ਨ ਕਰੀਏ ਤੇ ਨਾਲ ਫੇਰ ਨਾਬਲ ਬੀ ਤਾਂ ਸੁਨਾਉਣਾ ਹੋਇਆ ਜੀ। ਏਸ ਕਰਕੇ ਨਾਸ਼ਤਾ ਵੀ ਮੈਂ ਖਿਆ ਐਥੇ ਹੀ ਕਰ ਲੂੰਗਾ।" ਮੈਂ ਸਿਰ ਤੇ ਦੁੱਹਥੜ ਮਾਰਨ ਤੋਂ ਬਿਨਾਂ ਹੋਰ ਕੁਝ ਨਹੀਂ ਕਰ ਸਕਿਆ।

ਇਸ ਤੋਂ ਵੀ ਵੱਧ ਢੀਠਤਾਈ ਕਵੀ ਸੱਜਣ ਕਰਦੇ ਹਨ ਏਧਰੋਂ ਉਧਰੋਂ ਦੋ ਚਾਰ ਤੁਕਾਂ ਗਾਲਬ ਮੀਰ, ਜ਼ੌਕ, ਫ਼ੈਜ਼, ਸਾਹਿਰ ਦੀਆਂ ਚੁਕੀਆਂ ਤੇ ਰਾਹੀ, ਦਰਦੀ, ਜ਼ਖਮੀ, ਬਿਮਾਰ, ਫੱਟੜ, ਆਦਿ ਨਾਵਾਂ ਹੇਠ ਲਿਖ ਦਿਤੀਆਂ। ਫੇਰ ਲੱਗੇ ਸੁਨਾਉਣ ਹਰ ਆਏ ਗਏ ਨੂੰ। ਇਕ ਕਵੀ ਬਾਰੇ ਤਾਂ ਮੈਂ ਜਾਣਦਾਂ ਕਿ ਉਹ ਚਾਹ ਪਿਆਉਣ ਦਾ ਬਾਹਾਨਾ ਬਣਾ ਕਾਫੀ ਹਾਊਸ ਵਿਚ ਪਾਣੀ ਦੇ ਤਿੰਨ ਚਾਰ ਗਲਾਸਾਂ ਨਾਲ ਪੰਜ ਛੇ ਧਰੂਹਵੀਆਂ ਨਜ਼ਮਾਂ ਅਗਲੇ ਦੇ ਗਲੋਂ ਉਤਾਰ ਦਿਆ ਕਰੇ। ਸੁਣਨ ਵਾਲਾ ਅਗੋਂ ਭਾਵੇਂ ਕਿੰਨਾਂ ਵੀ ਔਖਾ ਹੋਵੇ, ਕਵੀ ਦੀ ਜਾਣੇ ਬਲਾ। ਜਦੋਂ ਤਕ ਚਾਹ ਆਉਣ ਦਾ ਵੇਲਾ ਹੋਣਾ, ਸਰੋਤੇ ਦਾ ਸਾਹ ਨਿਕਲਣ ਵਾਲਾ ਹੋ ਜਾਣਾ ਤੇ ਉਸ ਵੇਚਾਰੇ ਨੇ ਬਿਨਾਂ ਚਾਹ ਪੀਤਿਆਂ ਹੀ ਉਥੋਂ ਨੱਸ ਤੁਰਨਾ। ਪਰ ਸੱਦਕੇ ਜਾਈਏ ਕਵੀ ਦੋਸਤ ਦੇ। ਉਸ ਨੇ ਅਗਲੇ ਅੱਧੇ ਘੰਟੇ ਵਿਚ ਹੀ ਕਿਸੇ ਹੋਰ ਬੰਦੇ ਨੂੰ ਫੜ ਕੇ ਕਵਿਤਾ ਸਨਾਉਣ ਲਗ ਪੈਣਾਂ।

ਇਕ ਸੱਜਣ ਤਾਂ ਕਵੀਆਂ ਤੋਂ ਏਨੇ ਔਖੇ ਹੋ ਗਏ ਕਿ ਜਿਵੇਂ ਉਧਾਰ ਵਾਪਸ ਲੈਣ ਵਾਲਿਆ ਤੋਂ ਬਚਣ ਲਈ ਮੇਰੇ ਇਕ ਦੋਸਤ ਨੇ ਛਤਰੀ ਲਈ ਸੀ ਤੇ ਸਿਆਲਾਂ ਦੇ ਦਿਨਾਂ ਵਿਚ ਵੀ ਉਹਨੂੰ ਸਿਰ ਉਸਤਾਣੀ ਫਿਰਦਾ ਸੀ ਪਈ ਪਤਾ ਨਹੀਂ ਕਿਹੜੇ ਵੇਲੇ ਕੋਈ ਲਹਿਣੇਦਾਰ ਟੱਕਰ ਪਵੇ, ਉਸੇ ਤਰ੍ਹਾਂ ਹੀ ਉਨ੍ਹਾਂ ਜਿਥੇ ਕਿਤੇ ਕਿਸੇ ਕਵੀ ਨੂੰ ਵੇਖਣਾ ਮੂੰਹ ਰੁਮਾਲ ਨਾਲ ਢੱਕ ਲੈਂਦਾ ਜਾਂ ਰਾਹ ਪੈਂਡਾ ਹੀ ਛੱਡ ਦੇਣਾ। ਪਰ ਕਵੀ ਕੀ ਤੇ ਸਰੋਤੇ ਨੂੰ ਸੁਕਾ ਜਾਣ ਦੇਂਣਾ ਕੀ। ਇਕ ਵਾਰ ਇਕ ਕਵੀ ਨੇ ਉਸ ਸੱਜਣ ਦਾ ਖੁਰਾ ਲੱਭ ਕੇ ਉਹ ਕਵਿਤਾ ਸੁਣਾਈ, ਉਹ ਕਵਿਤਾ ਸੁਣਾਈ ਕਿ ਉਹ ਸ਼ਹਿਰ ਹੀ ਛੱਡ ਕੇ ਚਲੇ ਗਿਆ।

ਮੈਂ ਏਨਾ ਚਿਰ ਐਵੇਂ ਕਵੀਆਂ ਲੇਖਕਾਂ, ਤਾਂਗੇ ਵਾਲਿਆਂ ਵਗੈਰਾ ਵਿਰੁਧ ਲਿਖਦਾ ਚਲਾ ਆ ਰਿਹਾ ਹਾਂ। ਅਸਲ ਵਿਸ਼ੇ ਬਾਰੇ ਤਾਂ ਮੈਂ ਇਕ ਗੱਲ ਵੀ ਨਹੀਂ ਲਿਖੀ। ਦਰਅਸਲ ਜਿਹੜਾ ਵਿਸ਼ਾ ਮੈਂ ਅਜ ਚੁਣਿਆ ਹੈ, ਉਹ ਹੈ ਈ ਬਹੁਤ ਖ਼ਤਰਨਾਕ। ਇਸ ਵਿਸ਼ੇ ਵਾਲਾ ਪਾਤਰ ਬੜਾ ਸੁਤਤਰ ਹੈ। ਉਹ ਜੀਹਦੀ ਚਾਹੇ ਪੱਗ ਲਾਹ ਦੇਵੇ, ਜੀਹਦੇ ਚਾਹੇ ਹਾਰ ਪੁਆ ਦੇਵੇ (ਫੁਲਾਂ ਦੇ ਚਾਹੇ ਛਿੱਤਰਾਂ ਦੇ)। ਉਹਦੇ ਹਲਕੇ ਜਹੇ ਇਸ਼ਾਰੇ ਤੇ ਵੱਡੇ 2 ਬੰਦੇ ਮਿੱਟੀ ਵਿਚ ਮਿਲ ਜਾਂਦੇ ਹਨ ਤੇ ਮਿੱਟੀ ਵਿਚੋਂ ਨਿਕਲੇ ਢੇਲੇ ਹੀਰੇ ਬਣ ਨਿਕਲਦੇ ਹਨ। ਉਹ ਸ਼ਰੀਫਾਂ ਦਾ ਸ਼ਰੀਫ ਹੈ ਤੇ ਬਦਮਾਸ਼ਾਂ ਦਾ ਬਦਮਾਸ਼। ਢੀਠਾਂ ਦਾ ਢੀਠ ਹੈ ਤੇ ਸਾਊਆਂ ਦਾ ਸਾਊ। ਪੰਜਾਬੀ ਦੇ ਅਖਾਣ 'ਉਹ ਕਿਹੜੀ ਗਲੀ ਜਿਥੇ ਭਾਬੋ ਨਹੀਂ ਖਲੀ' ਵਾਂਗ ਉਹ ਹਰ ਥਾਂ ਮੌਜੂਦ ਹੈ। ਉਹ ਸਾਹਿਤ ਸਭਾ ਦਾ ਸਕੱਤਰ ਹੈ, ਪਿੰਗਲਵਾੜਾ ਸੁਸਾਇਟੀ ਦਾ ਐਗਜ਼ੈਕਟਿਵ ਮੈਂਬਰ ਹੈ, ਨਾਰੀ ਸੁਧਾਰ ਕੇਂਦਰ ਦਾ ਪ੍ਰਧਾਨ ਹੈ, ਬਾਲ ਕਲਿਆਣ ਸਭਾ ਦਾ ਖਜ਼ਾਨਚੀ ਹੈ, ਸੰਤਾਨ ਸੰਜਮ ਬਾਰੇ ਕਮੇਟੀ ਦਾ ਸਲਾਹਕਾਰ ਹੈ, ਆਦਿ ਆਦਿ। ਪਰ ਫਿਰ ਵੀ ਉਹ ਸ਼ਰੀਫਾਂ ਦਾ ਸ਼ਰੀਫ, ਬਦਮਾਸ਼ਾਂ ਦਾ ਬਦਮਾਸ਼ ਤੇ ਢੀਠਾਂ ਦਾ ਢੀਠ ਹੈ।

ਮੈਂ ਇਹ ਸਾਰਾ ਕੁਝ ਲਿਖਿਆ ਤਾਂ ਹੈ, ਪਰ ਡਰ ਹੈ। ਹਰ ਬਦਮਾਸ਼ ਬੰਦੇ ਤੋਂ ਡਰ ਲਗਦਾ ਹੀ ਹੁੰਦਾ ਹੈ। ਤੇ ਮੇਰਾ ਖਿਆਲ ਹੈ ਕਿ ਅਖਬਾਰ ਦੇ ਸੰਪਾਦਕ ਤੋਂ ਡਰਨਾ ਤਾਂ ਬਹੁਤ ਜ਼ਰੂਰੀ ਹੈ।

ਮੈਂ ਇਕ ਸੰਪਾਦਕ ਨੂੰ ਜਾਣਦਾ ਹਾਂ। ਪਤਾ ਨਹੀਂ ਉਹਨੂੰ ਕੀਹਨੇ ਇਹ ਵਹਿਮ ਪਾ ਦਿਤਾ ਕਿ ਮੈਂ ਵਿਅੰਗ ਲਿਖ ਸਕਦਾ ਹਾਂ। ਬਸ ਲੱਗਾ ਮੈਨੂੰ ਕਹਿਣ ਕਿ 'ਬਸ ਤੇਰੇ ਵਰਗਾ ਤਾਂ ਵਿਅੰਗ ਲੇਖਕ ਹੀ ਦੁਨੀਆਂ ਵਿਚ ਪੈਦਾ ਨਹੀਂ ਹੋਇਆ। ਤੇਰੇ ਸਾਹਮਣੇ ਮਾਰਕ ਟਵੇਨ, ਫਿਰਕ ਤੌਂਸਵੀ, ਕਾਕਾ ਹਾਥਰਸੀ, ਕਨਈਆ ਲਾਲ ਕਪੂਰ ਕਿਤੇ ਨਹੀਂ ਖੜ੍ਹ ਸਕਦੇ। ਆਦਿ ਆਦਿ।'

ਮੈਂ ਗੱਲ ਆਈ ਗਈ ਕਰ ਦਿਤੀ। ਸੰਪਾਦਕ ਅਤੇ ਉਹਦੀਆਂ ਗੱਲਾਂ ਉਤੇ ਇਤਬਾਰ ਕੀ? ਪਰ ਉਹ ਵੀ ਹੰਢਿਆ ਹੋਇਆ ਸੀ। ਉਸ ਨੇ ਆਪਣੀ ਮੁਹਿੰਮ ਚਲਾਈ ਰਖੀ। ਜਿਥੇ ਕਿਤੇ ਵੀ ਮਿਲਣਾ, ਆਪਣੀ ਹਵਾ-ਮੁਹਿੰਮ ਸ਼ੁਰੂ ਕਰ ਦੇਣੀ। ਆਖਰ ਬੰਦਾ ਕਿੰਨਾ ਕੁ ਚਿਰ ਇਸ ਦੇ ਅਸਰ ਤੋਂ ਬਚਿਆ ਰਹਿ ਸਕਦਾ ਹੈ? ਇਹ ਤਾਂ ਗੋਬਲਜ਼ੀ ਸਿਧਾਂਤ ਹੈ ਕਿ ਜੇਕਰ ਇਕੋ ਝੂਠ ਨੂੰ ਵਾਰ ਵਾਰ ਦੁਹਰਾਈ ਜਾਓ ਤਾਂ ਉਹ ਸੱਚ ਭਾਸਣ ਲਗ ਜਾਂਦਾ ਹੈ। ਇਥੇ ਤਾਂ ਫਿਰ ਲੇਖਕ ਬਣਨ ਦਾ ਲਾਲਚ ਵੀ ਸੀ। ਪਰ ਬੀਵੀ ਦੀਆਂ ਫਰਮਾਇਸ਼ਾਂ ਤੇ ਬੱਚਿਆਂ ਦੀ ਚੀਂ ਪੀਂ ਨੇ ਦਿਮਾਗ ਟਿਕਾਣੇ ਰਖਿਆ। ਕਈ ਵਾਰ ਸੰਪਾਦਕ ਨੂੰ ਹਾਂ ਕਰ ਦੇਣੀ ਘੇਸਲ ਮਾਰ ਛਡੀ।

ਪਰ ਅੱਜ ਤਾਂ ਹੱਦ ਹੀ ਹੋ ਗਈ। ਉਸ ਸੰਪਾਦਕ ਦੀ ਚਿੱਠੀ ਆਈ:

ਪਿਆਰੇ...

ਅਸੀਂ ਤੁਹਾਨੂੰ ਏਨਾ ਕਿਹਾ। ਤੁਸੀਂ ਮੰਨ ਗਏ। ਅਸੀਂ ਵੀ ਖੁਸ਼ ਤੁਸੀਂ ਵੀ ਖੁਸ਼। ........। ਅਸੀਂ ਤਾਂ ਚਾਹੁੰਦੇ ਸਾਂ ਤੁਸੀਂ ਚੰਨ ਸਿਤਾਰਿਆਂ ਤਕ ਪੁਜਦੇ। ਤੁਹਾਡਾ ਨਾਮ ਦੁਨੀਆਂ ਭਰ ਦੇ ਸਭ ਤੋਂ ਵੱਡੇ ਲੇਖਕਾਂ ਵਿਚ ਹੁੰਦਾ। ਤੁਹਾਡੇ ਨਾਮ ਦੀ ਤੂਤੀ ਬੋਲਦੀ। ...ਪਰ ਖੈਰ...। ਹੁਣ ਅਸੀਂ ਕੀ ਕਰ ਸਕਦੇ ਹਾਂ। ਸਿਰਫ ਦੁਆਵਾਂ ਹੀ ਹਨ।

—ਤੁਹਾਡਾ

ਮੈਂ ਇਹ ਚਾਲ ਵੀ ਪਹਿਚਾਣ ਲਈ ਹੈ। ਆਖਰ ਜਦੋਂ ਸਾਰੇ ਹਥਿਆਰ ਨਾਕਾਮ ਹੋ ਜਾਣ ਤਾਂ ਇਹ ਹਥਿਆਰ ਕਮ ਕਰ ਜਾਂਦਾ ਹੈ। ਪਰ ਮੈਂ ਇਹ ਹਥਿਆਰ ਵੀ ਚਲਣ ਨਹੀਂ ਦਿਆਂਗਾ। ਮੈਂ ਵਿਅੰਗ ਲੇਖਕ ਨਹੀਂ ਬਣ ਸਕਦਾ ਚਾਹੇ ਮੇਰਾ ਸੰਪਾਦਕ ਦੋਸਤ ਜਿੰਨਾ ਮਰਜ਼ੀ ਜ਼ੋਰ ਲਾ ਲਵੇ। ਮੈਂ ਕਦੇ ਵੀ ਵਿਅੰਗ ਲੇਖ ਨਹੀਂ ਲਿਖਣਾ। ਵਿਅੰਗ ਲੇਖਕ ਤਾਂ ਦੂਰ ਮੈਂ ਤਾਂ ਲੇਖਕ ਨਾ ਬਣਨ ਦੀ ਵੀ ਉਸ ਦਿਨ ਸਹੁੰ ਖਾ ਲਈ ਸੀ ਜਿੱਦਣ ਮੇਰੇ ਘਰ ਲਗੀ ਕਵੀਆਂ ਦੀ ਮਹਿਫਲ ਨੂੰ ਦੇਖਕੇ ਮੇਰੀ ਮਾਂ ਨੇ ਗਲੀ ਮੁੱਹਲੇ ਵਿਚ ਰੌਲਾ ਪਾ ਦਿਤਾ ਸੀ, "ਵੇ ਮੈਂ ਪਟੀ ਗਈ, ਲੁੱਟੀ ਗਈ। ਮੇਰੇ ਘਰ ਤਾਂ ਕਵੀ ਆ ਗਏ ਐ। ਏਸ ਮੁੰਡੇ ਨੇ ਮੈਨੂੰ ਕਿਸੇ ਥਾਂ ਜੋਗੀ ਨਹੀਂ ਛੱਡਿਆ ਇਹ ਕਵੀਆਂ ਵਿਚ ਜਾ ਰਲਿਆ।"

ਤੇ ਜੇਕਰ ਵਿਅੰਗ ਲਿਖਨ ਬਾਰੇ ਸਪਦਕ ਦੀ 'ਪ੍ਰਚਾਰ-ਮੁਹਿੰਮ' ਦਾ ਮੈਂ ਹੁਣ ਤਕ ਸ਼ਿਕਾਰ ਨਹੀਂ ਹੋਇਆ ਤਾਂ ਇਹ ਦੇ ਪਿੱਛੇ ਵੀ ਇਕ ਵੱਡੀ ਘਟਨਾ ਲੁਕੀ ਹੋਈ ਹੈ। ਲੇਖਕਾਂ ਦੇ ਇਕ ਇਕੱਠ ਵਿਚ ਮੇਰੇ ਇਕ ਦੋਸਤ ਨੇ ਇਕ ਸੀਨੀਅਰ ਲੇਖਕ ਨਾਲ ਮੁਲਾਕਾਤ ਕਰਵਾਈ। "ਇਹ ਜੀ ਫਲਾਨਾ ਐ ਵਿਅੰਗ ਲਿਖਦੇ।"

ਉਸ ਵੱਡੇ ਲੇਖਕ ਨੇ ਇੰਜ ਮੂੰਹ ਬਣਾਇਆ ਜਿਵੇਂ ਕੁਨੀਨ ਖਾ ਲਈ ਹੋਵੇ। ਜਦੋਂ ਮੈਂ ਅਗੇ ਗਿਆ ਤਾਂ ਪਿਛੇ ਉਹਦੀ ਅਵਾਜ਼ ਸੁਣਾਈ ਦਿਤੀ, 'ਜਿਹੜਾ ਸੀਰੀਅਸ ਨਹੀਂ ਲਿਖ ਸਕਦਾ, ਉਹ ਵਿਅੰਗ ਲਿਖਣ ਤੁਰ ਪੈਂਦਾ। ਵਿਅੰਗ ਵੀ ਕੋਈ ਸਾਹਿਤ ਐ?'

ਮੈਂ ਇਕ ਵਾਰ ਫੇਰ ਕਹਾਂਗਾ ਕਿ ਮੈਂ ਵਿਅੰਗ ਲੇਖਕ ਨਹੀਂ ਬਣਨਾ। ਦੇਖਣਾ ਹੁਣ ਇਹ ਹੈ ਕਿ ਮੇਰਾ ਸੰਪਾਦਕ ਮਿੱਤਰ ਅਗਲੀ ਕਿਹੜੀ ਚਾਲ ਚਲਦਾ ਹੈ? ●

## ਸੁਨਿਹਰੀ ਤਾਰਾ

ਹੁਸ਼ਿਆਰ! ਖਬਰਦਾਰ! ਚੋਰ ਡਾਕੂਆਂ ਦੀਆਂ ਨਜ਼ਰਾਂ ਹੁਣ ਪੁਲਾੜ ਵੱਲ ਲਗ ਗਈਆਂ ਹਨ। ਤੁਸੀਂ ਪੁਛੋਂਗੇ, ਭਲਾ ਕਿਓਂ? ਕਿਉਂਕਿ ਹੁਣੇ ਹੁਣੇ ਅਮਰੀਕਾ ਦੇ ਗੋਡਾਰਡ ਪਲਾੜ ਕੇਂਦਰ ਦੇ ਪ੍ਰੋ. ਹੀਕਾਕਸ ਅਤੇ ਡੇਵਿਡ ਲੇਕਰੋਨ ਨੇ ਕੈਂਸਰ ਤਾਰਾ ਮੰਡਲ ਵਿਚ ਇਕ ਨੀਲਾ ਸਫੇਦ ਤਾਰਾ ਕੱਪਾ ਕੈਂਸਰ-2 ਲਭਿਆ ਹੈ। ਇਸ ਤਾਰੇ ਤੇ ਧਰਤੀ ਨਾਲੋਂ ਹਜ਼ਾਰਾਂ ਗੁਣਾਂ ਜ਼ਿਆਦਾ ਸੋਨੇ ਦੇ ਭੰਡਾਰ ਹਨ। ਕੱਪਾ ਕੈਂਸਰ-2 ਸਾਡੇ ਸੂਰਜ ਨਾਲੋਂ ਤਿੰਨ ਗੁਣਾ ਵੱਡਾ ਹੈ, ਅਤੇ ਧਰਤੀ ਤੋਂ 175 ਪ੍ਰਕਾਸ਼ ਵਰੇ ਦੂਰ ਹੈ। ਪ੍ਰੋ. ਹੀਕਾਕਸ ਦਾ ਖਿਆਲ ਹੈ ਕਿ ਉਸ ਤਾਰੇ ਤੇ ਕੋਈ 100 ਅਰਬ ਟਨ ਸੋਨਾ ਹੋਏਗਾ। ਉਪ ਗਰਿਹਾਂ ਅਤੇ ਦੂਸਰੇ ਆਧੁਨਕ ਯਤਰਾਂ ਦੀ ਮਦਦ ਨਾਲ ਉਹਨਾਂ ਇਹ ਸਾਰਾ ਪਤਾ ਲਾਇਆ ਹੈ।

ਜਰਮਨੀ ਦੀ ਕਹਾਣੀ

# ਖਲੀਫਾ ਅਤੇ ਵਿਧਵਾ

ਲੇਖਕ : ਹਰਡਰ

ਹੱਕਮ ਨਾਂ ਦਾ ਖਲੀਫਾ ਆਪਣੇ ਮਹਿਲਾਂ ਦੇ ਬਾਗਾਂ ਨੂੰ ਦੂਰ-ਦੂਰ ਤਕ ਫੈਲਾਉਣਾ ਚਾਹੁੰਦਾ ਸੀ। ਸੋ, ਉਸਨੇ ਆਲੇ ਦੁਆਲੇ ਦੀ ਸਾਰੀ ਜ਼ਮੀਨ ਉਨ੍ਹਾਂ ਦੇ ਮਾਲਕਾਂ ਪਾਸੋਂ ਮੂੰਹ ਮੰਗੀ ਕੀਮਤ ਦੇ ਕੇ ਖਰੀਦ ਲਈ। ਉਥੇ ਇਕ ਗਰੀਬ ਵਿਧਵਾ ਔਰਤ ਦੀ ਵੀ ਥੋੜ੍ਹੀ ਜਿਹੀ ਜ਼ਮੀਨ ਸੀ, ਜੋ ਆਪਣੇ ਪੁਰਖਿਆਂ ਦੀ ਉਸ ਨਿਸ਼ਾਨੀ ਨੂੰ ਬਿਲਕੁਲ ਵੇਚਣਾ ਨਹੀਂ ਸੀ ਚਾਹੁੰਦੀ। ਉਸ ਜ਼ਮੀਨ ਨਾਲ ਉਸ ਦੀਆਂ ਬਹੁਤ ਸਾਰੀਆਂ ਯਾਦਾਂ ਜੁੜੀਆਂ ਹੋਈਆਂ ਸਨ।

ਉਸ ਵਿਧਵਾ ਔਰਤ ਨੇ ਆਪਣੀ ਜ਼ਮੀਨ ਖਲੀਫ਼ਾ ਨੂੰ ਦੇਣ ਤੋਂ ਨਾਂਹ ਕਰ ਦਿਤੀ। ਇਸ ਨਾਲ ਖਲੀਫਾ ਨੂੰ ਉਸ ਉਪਰ ਬਹੁਤ ਗੁੱਸਾ ਆਇਆ ਤੇ ਉਸਨੇ ਉਸਦੀ ਜ਼ਮੀਨ ਜ਼ਬਰਦਸਤੀ ਲੈ ਲਈ।

ਉਹ ਵਿਧਵਾ ਔਰਤ ਰੋਂਦੀ ਕਲਪਦੀ ਹੋਈ ਇਨਸਾਫ ਮੰਗਣ ਲਈ ਕਾਜ਼ੀ ਦੇ ਪਾਸ ਗਈ।

ਉਨ੍ਹੀ ਦਿਨੀਂ ਇਬਨ ਬਸ਼ੀਰ ਸ਼ਹਿਰ ਦਾ ਕਾਜ਼ੀ ਸੀ। ਉਸਨੇ ਵਿਧਵਾ ਔਰਤ ਦੀ ਸਾਰੀ ਗੱਲ ਸੁਣੀ ਤਾਂ ਉਸ ਨੂੰ ਮਹਿਸੂਸ ਹੋਇਆ ਕਿ ਮਾਮਲਾ ਬੜਾ ਪੇਚੀਦਾ ਹੈ। ਵਿਧਵਾ ਔਰਤ ਕਾਨੂੰਨੀ ਤੌਰ ਤੇ ਆਪਣਾ ਹੱਕ ਲੈ ਸਕਦੀ ਸੀ, ਪਰ ਖਲੀਫਾ ਨੂੰ ਕਾਨੂੰਨ ਦਾ ਪਾਲਣ ਕਰਨ ਲਈ ਕਹਿਣਾ ਆਸਾਨ ਕੰਮ ਨਹੀਂ ਸੀ, ਕਿਉਂਕਿ ਉਹ ਆਪਣੀ ਮਰਜ਼ੀ ਨੂੰ ਹੀ ਕਾਨੂੰਨ ਸਮਝਦਾ ਸੀ।

ਆਖਿਰਕਾਰ ਇਕ ਦਿਨ ਕਾਜ਼ੀ ਨੇ ਇਕ ਗਧੇ ਦੇ ਗਲ ਵਿਚ ਬਹੁਤ ਵਡਾ ਬੋਰਾ ਲਟਕਾਇਆ ਤੇ ਉਹ ਮਹਿਲ ਵਲ ਚਲ ਪਿਆ।

ਖਲੀਫਾ ਨੇ ਉਸਨੂੰ ਗਧੇ ਦੇ ਨਾਲ ਵੇਖਿਆ ਤਾਂ ਉਸਨੂੰ ਬੜੀ ਹੈਰਾਨੀ ਹੋਈ, ਉਸਨੂੰ ਹੋਰ ਵੀ ਹੈਰਾਨੀ ਹੋਈ ਜਦੋਂ ਕਾਜ਼ੀ ਉਸਦੇ ਪੈਰਾਂ ਤੇ ਡਿਗ ਕੇ ਬੋਲਿਆ, 'ਹਜ਼ੂਰ ਮੈਨੂੰ ਇਸ ਜ਼ਮੀਨ ਦੀ ਮਿਟੀ ਇਸ ਬੋਰੇ ਵਿਚ ਭਰਨ ਦੀ ਇਜਾਜ਼ਤ ਦਿਤੀ ਜਾਏ।'

ਖਲੀਫਾ ਨੇ ਮਿਟੀ ਭਰਨ ਦੀ ਇਜਾਜ਼ਤ ਦੇ ਦਿਤੀ।

ਕਾਜ਼ੀ ਨੇ ਬੋਰਾ ਭਰ ਲਿਆ ਤਾਂ ਉਸਨੂੰ ਚੁਕ ਕੇ ਗਧੇ ਉਪਰ ਰਖਣ ਲਈ ਖਲੀਫੇ ਪਾਸੋਂ ਸਹਾਇਤਾ ਦੀ ਮੰਗ ਕੀਤੀ।

ਖਲੀਫੇ ਨੂੰ ਉਸਦੀ ਇਹ ਮੰਗ ਹੋਰ ਵੀ ਅਜੀਬ ਲੱਗੀ। ਉਦੋਂ ਹੀ ਉਸਨੇ ਕੁਝ ਸੋਚ ਕੇ ਬੋਰਾ ਚੁਕਵਾਉਣ ਵਿਚ ਉਸਦੀ ਮਦਦ ਕਰਨੀ ਚਾਹੀ। ਪਰ ਬੋਰਾ ਇੰਨਾ ਭਾਰਾ ਸੀ ਕਿ ਉਹ ਹਿਲ ਨਹੀਂ ਸੀ ਰਿਹਾ।

ਖਲੀਫਾ ਨੇ ਕਿਹਾ, 'ਇਸ ਦਾ ਭਾਰ ਤਾਂ ਬਹੁਤ ਜ਼ਿਆਦਾ ਹੈ।'

ਕਾਜ਼ੀ ਨੇ ਅਗੋਂ ਜੁਆਬ ਦਿਤਾ, 'ਹਜ਼ੂਰ, ਤੁਹਾਨੂੰ ਇਹ ਵਜ਼ਨ ਇੰਨਾ ਜ਼ਿਆਦਾ ਲੱਗਾ ਹੈ, ਪਰ ਇਹ ਤਾਂ ਉਸ ਮਿੱਟੀ ਦਾ ਬਹੁਤ ਛੋਟਾ ਜਿਹਾ ਹਿੱਸਾ ਹੈ, ਜੋ ਤੁਸੀਂ ਇਕ ਗਰੀਬ ਵਿਧਵਾ ਔਰਤ ਪਾਸੋਂ ਖੋਹੀ ਹੈ। ਜੇਕਰ ਇਹ ਇੰਨਾ ਜ਼ਿਆਦਾ ਵਜ਼ਨ ਹੈ ਤਾਂ ਕਿਆਮਤ ਵਾਲੇ ਦਿਨ ਦੁਨੀਆਂ ਦਾ ਕਾਜ਼ੀ ਖੋਹੀ ਹੋਈ ਜ਼ਮੀਨ ਦਾ ਵਜ਼ਨ ਆਪਣੇ ਮੋਢਿਆਂ ਉਪਰ ਰਖਣਾ ਚਾਹੇਗਾ ਤਾਂ ਤੁਸੀਂ ਉਸਦੀ ਕਿਵੇਂ ਸਹਾਇਤਾ ਕਰੋਗੇ ?'

ਇਹ ਗੱਲ ਸੁਣਕੇ ਖਲੀਫਾ ਹੈਰਾਨ ਪ੍ਰੇਸ਼ਾਨ ਰਹਿ ਗਿਆ। ਫਿਰ ਉਸਨੇ ਕਾਜ਼ੀ ਦੀ ਹਿੰਮਤ ਅਤੇ ਅਕਲ ਦੀ ਦਾਦ ਦਿਤੀ। ਉਸਨੇ ਵਿਧਵਾ ਔਰਤ ਨੂੰ ਆਪਣੇ ਪਾਸ ਬੁਲਾਇਆ ਤੇ ਉਸਦੀ ਖੋਹੀ ਹੋਈ ਸਾਰੀ ਜ਼ਮੀਨ ਉਸਨੂੰ ਵਾਪਸ ਕਰ ਦਿਤੀ।

ਵਿਧਵਾ ਔਰਤ ਨੂੰ ਸਮਝ ਨਹੀਂ ਸੀ ਆ ਰਹੀ ਕਿ ਖਲੀਫਾ ਇੰਨਾ ਰਹਿਮ ਦਿਲ ਕਿਵੇਂ ਹੋ ਗਿਆ।

ਅਨੁ : ਤਿਲਕ ਰਾਜਪੂਤ

# ਮਮਤਾ

ਲੇਖਕ : ਲਿਆਮਓ ਫਲ੍ਹੇਟੀ
ਅਨੁ : ਤਿਲਕ ਰਾਜਪੂਤ

ਵੱਛਾ ਮਰਿਆ ਹੋਇਆ ਪੈਦਾ ਹੋਇਆ ਸੀ। ਜਦੋਂ ਉਸਦੀ ਲਾਲ-ਲਾਲ ਲਹੂ ਨਾਲ ਗੜੁੱਚੀ ਦੇਹ ਨੇ ਜ਼ਮੀਨ ਦਾ ਸਪਰਸ਼ ਕੀਤਾ, ਤਦ ਉਸ ਵਿਚ ਪ੍ਰਾਣ ਨਹੀਂ ਸਨ। ਉਸਦਾ ਨਨ੍ਹਾ ਸਿਰ ਝੁਕਿਆ ਹੋਇਆ ਸੀ। ਜਿਸਦੀ ਗਾਂ ਸੀ ਉਸ ਕਿਸਾਨ ਦੀ ਬੀਵੀ ਨੇ ਡੂੰਘਾ ਸਾਹ ਲਿਆ ਤੇ ਕਿਹਾ—ਅੱਛਾ ਭਗਵਾਨ ਤੇਰੀ ਲੀਲ੍ਹਾ। ਜੰਮਣ-ਪੀੜਾਂ ਨਾਲ ਕੁਰਾਹੁੰਦੀ ਹੋਈ ਗਊ ਦੀਆਂ ਅੱਖਾਂ ਫੈਲ ਗਈਆਂ ਸਨ। ਉਹ ਆਪਣਾ ਸਿਰ ਸ਼ਾਇਦ ਜ਼ਮੀਨ ਵਿਚ ਗੜ ਦੇਣਾ ਚਾਹੁੰਦੀ ਸੀ। ਮਰੇ ਹੋਏ ਬੱਚੇ ਨੂੰ ਸੁੰਘਦੀ ਹੋਈ ਉਹ ਚੀਖ ਰਹੀ ਸੀ।

ਕੁਝ ਦੇਰ ਪਿਛੋਂ ਗਊ ਜੀਭ ਨਾਲ ਵਛੇ ਨੂੰ ਚੱਟਣ ਲੱਗੀ। ਕਿਸਾਨ ਦੀ ਬੀਵੀ ਦੀਆਂ ਅੱਖਾਂ 'ਚੋਂ ਹੰਝੂ ਵਹਿ ਨਿਕਲੇ।

ਫਿਰ ਕੁਝ ਆਦਮੀ ਮਰੇ ਹੋਏ ਵੱਛੇ ਨੂੰ ਖਿੱਚ ਕੇ ਵਾੜੇ ਵਲ ਲੈ ਗਏ। ਇਕ ਵਾੜੇ ਤੋਂ ਖੇਤ ਵਿਚ, ਉਥੋਂ ਫਿਰ ਦੂਜੇ ਖੇਤ ਵਿਚ ਤੇ ਉਥੋਂ ਚੱਟਾਨ ਤੇ ਲਿਆਂਦਾ ਗਿਆ ਤੇ ਉਸ ਮਰੇ ਹੋਏ ਵੱਛੇ ਨੂੰ ਸਮੁੰਦਰ ਵਿਚ ਸੁੱਟ ਦਿਤਾ ਗਿਆ। ਉਸ ਦੀ ਲਾਸ਼ ਹੇਠਾਂ ਵਾਲੀ ਚਟਾਨ ਤੇ ਜਾ ਡਿੱਗੀ।

ਗਊ ਨੇੜਲੀ ਵਾੜ ਤੇ ਸਿਰ ਝੁਕਾਈ ਖੜੀ ਰਹੀ। ਜਦੋਂ ਉਸ ਤੋਂ ਨਾ ਰਿਹਾ ਗਿਆ ਤੇ ਉਸਦੀ ਮਾਨਸਿਕ ਪੀੜਾ ਸਾਰੇ ਹੱਦ ਬੰਨੇ ਪਾਰ ਕਰ ਗਈ ਤਾਂ ਉਹ ਇਕ ਦਮ ਉਛਲ ਕੇ ਪਿਛੇ ਵਲ ਮੁੜੀ ਤੇ ਉਸਨੇ ਏਧਰ ਓਧਰ ਆਪਣੀ ਗਰਦਨ ਘੁਮਾਈ। ਕੁਝ ਦੂਰ ਦੌੜੀ, ਚੀਖੀ ਤੇ ਚੱਕਰ ਕੱਟਣ ਲੱਗੀ।

ਕੁਝ ਦੇਰ ਪਿਛੋਂ, ਜਿਸ ਜਗ੍ਹਾ ਤੇ ਉਸਨੇ ਜੰਮਣ-ਪੀੜਾਂ ਸਹਾਰੀਆਂ ਸਨ, ਉਸ ਜਗ੍ਹਾ ਨੂੰ ਉਸਨੇ ਲੱਭ ਹੀ ਲਿਆ। ਇਥੇ ਹੀ ਉਸਨੇ ਆਪਣੇ ਬੱਚੇ ਨੂੰ ਜਨਮ ਦਿਤਾ ਸੀ—ਜਿਥੇ ਬੱਚਾ ਪਿਆ ਸੀ ਉਸਨੇ ਉਥੇ ਨੱਕ ਰਗੜਿਆ। ਫਿਰ ਉਹ ਵਾੜੇ ਵਲ ਭੱਜੀ ਜਿਧਰੋਂ ਦੀ ਕੁਝ ਦੇਰ ਪਹਿਲਾਂ ਵਛੇ ਨੂੰ ਲਿਜਾਇਆ ਗਿਆ ਸੀ। ਸਾਰੇ ਵਾੜੇ ਬੰਦ ਕਰ ਦਿਤੇ ਗਏ ਸਨ। ਚੀਖਦੇ-ਚੀਖਦੇ ਉਸਨੇ ਪੂਰੇ ਜ਼ੋਰ ਨਾਲ ਵਾੜੇ ਵਿਚ ਸਿਰ ਮਾਰਿਆ। ਥੋਰ੍ਹ ਦੇ ਜ਼ਹਿਰੀਲੇ ਕੰਡਿਆਂ ਤੇ ਹੋਰ ਕੰਡਿਆਲੇ ਰੁਖਾਂ ਨਾਲ ਟਕਰਾਉਣ ਕਾਰਨ ਉਸਦੇ ਸਰੀਰ ਵਿਚੋਂ ਲਹੂ ਵਗਣ ਲੱਗਾ। ਫਿਰ ਵੀ ਉਸਨੇ ਦੁਬਾਰਾ ਕੋਸ਼ਿਸ਼ ਕੀਤੀ ਤੇ ਵਾੜੇ ਵਿਚੋਂ ਨਿਕਲਣ ਦਾ ਇਕ ਵੱਡਾ ਸਾਰਾ ਰਾਹ ਉਸਨੇ ਬਣਾ ਲਿਆ। ਉਸ ਰਸਤੇ ਚੋਂ ਨਿਕਲਦਿਆਂ ਹੋਇਆਂ ਉਸਦੀ ਪਿਛਲੀ ਖੱਬੀ ਲਤ ਦਾ ਕਾਫੀ ਹਿੱਸਾ ਛਿਲਿਆ ਗਿਆ। ਫਿਰ ਵੀ ਆਪਣੇ ਦਰਦ ਦੀ ਪਰਵਾਹ ਕੀਤੇ ਬਿਨਾਂ ਉਹ ਅੱਗੇ ਵਲ ਦੌੜ ਪਈ।

ਆਖਿਰ ਡਿਗਦੀ ਢਹਿੰਦੀ ਉਹ ਇਕ ਚੱਟਾਨ ਤੇ ਪੁਜ ਗਈ। ਹੇਠਾਂ ਸਮੁੰਦਰ ਸੀ। ਉਹ ਕੰਬ ਉਠੀ। ਉਸਦੇ ਰੌਂਗਟੇ ਖੜੇ ਹੋ ਗਏ। ਉਹ ਰੁਕ ਗਈ। ਉਹ ਆਪਣੇ ਵੱਛੇ ਨੂੰ ਸੁੰਘਣ ਤੇ ਚੱਟਣ ਲਈ ਬਿਹਬਲ ਸੀ। ਉਸਨੇ ਆਲੇ ਦੁਆਲੇ ਦੀ ਫਿਜ਼ਾ ਨੂੰ ਸੁੰਘਿਆ ਪਰ ਉਸਦੇ ਨੱਕ ਵਿਚ ਨਮਕੀਨ ਹਵਾ ਦੇ ਨਾਲ ਕੁਝ ਨਹੀਂ ਆਇਆ। ਉਹ ਹੋਰ ਵੀ ਦੁਖੀ ਹੋ ਉਠੀ। ਤਦੇ ਉਸਦੀ ਨਿਗਾਹ ਆਪਣੇ ਮਰੇ ਹੋਏ ਬੱਚੇ ਤੇ ਪਈ ਜੋ ਕਿ ਹੇਠਲੀ ਚੱਟਾਨ ਤੇ ਪਿਆ ਸੀ।

ਉਹ ਜ਼ੋਰ-ਜ਼ੋਰ ਦੀ ਚੀਖੀ। ਫਿਰ ਹੇਠਾਂ ਜਾਣ ਲਈ ਰਾਹ ਲੱਭਣ ਲੱਗੀ। ਪਰ ਉਸਨੂੰ ਹੇਠਾਂ ਜਾਣ ਦਾ ਕੋਈ ਰਸਤਾ ਨਜ਼ਰ ਨਾ ਆਇਆ। ਉਹ ਚਟਾਨ ਦੇ ਸਿਰੇ ਤੇ ਖੜੀ ਹੋ ਕੇ ਆਪਣੇ ਬੱਚੇ ਵਲ ਵੇਖਣ ਲਗੀ ਜਿਵੇਂ ਉਸਨੂੰ ਬੁਲਾ ਰਹੀ ਹੋਵੇ......ਜਿਵੇਂ ਉਸਨੂੰ ਆਸ ਹੋਵੇ ਕਿ ਉਸਦਾ ਵੱਛਾ ਉਠ ਕੇ ਥਣ ਚੁੰਘਣ ਲਈ ਆਵੇਗਾ......। ਪਰ ਉਸੇ ਸਮੇਂ ਹੇਠਲੀ ਚੱਟਾਨ ਤੇ ਪਏ ਵੱਛੇ ਦੇ ਆਲੇ ਦੁਆਲੇ ਸਮੁੰਦਰ ਦਾ ਪਾਣੀ ਫੈਲ ਗਿਆ ਗਊ ਫਿਰ ਚੀਖੀ।

ਇਸ ਵਾਰੀ ਉਹ ਸਮੁੰਦਰ ਦੀਆਂ ਲਹਿਰਾਂ ਨੂੰ ਵੀ ਵੰਗਾਰ ਰਹੀ ਸੀ। ਇਕ-ਇਕ ਲਹਿਰ ਆ ਕੇ ਉਸ ਵੱਛੇ ਨੂੰ ਸਮੁੰਦਰ ਵਿਚ ਖਿਚ ਰਹੀ ਸੀ। ਇਸ ਦ੍ਰਿਸ਼ ਨੂੰ ਵੇਖਕੇ ਉਹ ਚੀਖਦੀ ਚਿਲਾਉਂਦੀ ਆਪਣੀ ਗਰਦਨ ਨੂੰ ਉਚੀ ਕਰਕੇ ਸਮੁੰਦਰ ਦੀਆਂ ਉਨ੍ਹਾਂ ਲਹਿਰਾਂ ਨੂੰ ਸ਼ਾਇਦ ਆਪਣੇ ਸਿੰਗਾਂ ਵਿਚ ਪ੍ਰੋਣਾ ਚਾਹੁੰਦੀ ਸੀ।

ਇਸੇ ਦੌਰਾਨ ਇਕ ਲਹਿਰ ਚੱਟਾਨ ਤੇ ਪਏ ਵੱਛੇ ਨੂੰ ਆਪਣੇ ਨਾਲ ਵਹਾ ਕੇ ਸਮੁੰਦਰ ਵਿਚ ਲੈ ਗਈ।

ਤਦੇ ਇਕ ਜ਼ੋਰਦਾਰ ਚੀਖ ਨਾਲ ਗਊ ਨੇ ਸਮੁੰਦਰ ਵਿਚ ਛਲਾਂਗ ਮਾਰ ਦਿਤੀ।

ਕੁਝ ਹੀ ਪਲਾਂ 'ਚ ਸਭ ਕੁਝ ਸ਼ਾਂਤ ਹੋ ਗਿਆ। ●

# ਪ੍ਰੋਫੈਸਰ ਮੋਹਨ ਸਿੰਘ

## ਯਾਦਾਂ ਦਾ ਇਕ ਵਰਕ

**– ਹਰਭਜਨ ਸਿੰਘ ਕੋਮਲ**

---

ਇਹ ਲੇਖ ਮੋਹਨ ਸਿੰਘ ਅੰਕ ਵਿਚ ਦੇਰ ਨਾਲ ਪੁਜਨ ਕਾਰਨ ਪ੍ਰਕਾਸ਼ਤ ਨਹੀਂ ਸੀ ਹੋ ਸਕਿਆ। —ਸੰਪਾਦਕ

---

ਮੈਨੂੰ ਆਪਣੀ ਗ਼ਜ਼ਲ ਦਾ ਇਕ ਸ਼ਿਅਰ ਯਾਦ ਆਉਂਦਾ ਹੈ:—

ਜਾਣ ਵਾਲੇ ਨੇ ਤਾਂ ਆਖਰ ਤੁਰ ਹੀ ਜਾਣੈ ਸਫ਼ਰ ਤੇ,
ਤਾਂ ਮਜ਼ਾ ਹੈ ਗੈਰ-ਹਾਜ਼ਰ ਵੀ ਕੋਈ ਹਾਜ਼ਰ ਰਹੇ।

ਜਦੋਂ ਆਪਣੀ ਸਬੰਧਤ ਗ਼ਜ਼ਲ ਵਿਚ ਮੈਂ ਇਹ ਸ਼ਿਅਰ ਲਿਖਿਆ ਸੀ, ਉਦੋਂ ਕਿਹੜਾ ਵਿਅਕਤੀ ਵਿਸ਼ੇਸ਼ ਮੇਰੇ ਖਿਆਲਾਂ 'ਚ ਸੀ। ਮੈਨੂੰ ਚੇਤਾ ਨਹੀਂ ਆਉਂਦਾ ਪਿਆ। ਇਸ ਲਈ ਜਦੋਂ ਕੋਈ ਅਜਿਹਾ ਪੁਰਸ਼ ਤੁਰ ਜਾਂਦਾ ਹੈ, ਚਲੇ ਜਾਣ ਪਿਛੋਂ ਵੀ ਜੋ ਕਿਸੇ ਨਿਗ਼ਰ ਰੂਪ ਵਿਚ ਸਾਡੇ ਵਿਚਕਾਰ ਰਹੇ ਤਾਂ ਆਪ ਮੁਹਾਰਾ ਇਹ ਸ਼ਿਅਰ ਮੇਰੇ ਸਾਹਵੇਂ ਆ ਖਲੋਂਦੇ ਹੈ।

ਜਦੋਂ ਵੀਤਨਾਮੀਆਂ ਦਾ ਇਕ ਮਹਾਨ ਆਗੂ ਤੇ ਸਾਡਾ ਸਭ ਦਾ ਇਕ ਵਡਾ ਕਵੀ ਹੋ-ਚੀ-ਮਿੰਨ੍ਹ ਗਿਆ ਸੀ, ਇਹ ਸ਼ਿਅਰ ਕਈ ਦਿਨ ਮੈਨੂੰ ਨਹੀਂ ਸੀ ਭੁੱਲ ਸਕਿਆ। ਚਿੱਲੀ ਦੇਸ਼ ਤੇ ਸੰਸਾਰ ਦਾ ਮਹਾਨ ਕਵੀ ਪਾਬਲੋ ਨੈਰੂਦਾ ਜਦੋਂ ਗਿਆ ਤਾਂ ਇਹ ਸ਼ਿਅਰ ਮੇਰੇ ਹੋਠਾਂ ਤੇ ਫਿਰ ਕਿੰਨੇ ਦਿਨ ਟਿਕਿਆ ਰਿਹਾ। ਮੇਰੀ ਆਪਣੀ ਮਾਂ ਬੋਲੀ ਦੀ ਵਾਰਤਕ ਦਾ ਪਿਤਾਮਾ ਗੁਰਬਖ਼ਸ਼ ਸਿੰਘ ਜਦੋਂ ਅਜੇ ਕੁਝ ਮਹੀਨੇ ਪਹਿਲਾਂ ਸਾਥੋਂ ਵਿਛੱੜ ਗਿਆ, ਆਪਣਾ ਦੁੱਖ ਤਾਂ ਵੀ ਮੈਂ ਇਸੇ ਸ਼ਿਅਰ ਨਾਲ ਰੋਇਆ ਸੀ। ਤੇ ਅੱਜ ਮੋਹਣ ਸਿੰਘ ਨਹੀਂ ਰਿਹਾ ਤਾਂ ਵੀ ਮੈਨੂੰ ਲੱਗਦਾ ਹੈ ਕਈ ਦਿਨ ਇਹ ਸ਼ਿਅਰ ਮੇਰੇ ਹੋਠਾਂ ਤੇ ਰਹੇਗਾ।

ਮੇਰਾ ਪ੍ਰੋਫੈਸਰ ਮੋਹਣ ਸਿੰਘ ਨਾਲ ਕੋਈ ਸਰੀਰਕ ਰਿਸ਼ਤਾ ਨਹੀਂ ਸੀ। ਇਕ ਰੂਹ ਦੀ ਸਾਂਝ ਸੀ। ਉਹੋ ਚਿਲੀ ਦੇ ਪਾਬਲੋ ਨਾਲ ਸੀ, ਜਾਂ ਵੀਤਨਾਮ ਦੇ ਹੋਚੀ-ਮਿੰਨ੍ਹ ਨਾਲ ਸੀ। ਸਰੀਰ ਦੀ ਸਾਂਝ ਹੁੰਦੀ ਤਾਂ ਉਸੇ ਦਿਨ ਟੁੱਟ ਜਾਂਦੀ ਜਿਸ ਦਿਨ ਸਬੰਧਤ ਸਰੀਰ ਧਰਤੀ ਤੇ ਨਹੀਂ ਰਿਹਾ। ਪਰ ਸਾਂਝ ਅਜੇ ਵੀ ਕਾਇਮ ਹੈ ਕਿਉਂਕਿ ਇਹ ਸਾਂਝ ਉਸ ਸਾਰੇ ਕੁਝ ਨਾਲ ਹੈ ਜੋ ਅਜਿਹੇ ਵਿਅਕਤੀ ਆਪਣੀ ਰਾਸ ਵਜੋਂ ਛੱਡ ਗਏ ਹਨ। ਪ੍ਰੋਫੈਸਰ ਮੋਹਨ ਸਿੰਘ ਨੇ ਮੇਰੀ ਮਾਂ-ਬੋਲੀ ਦੀ ਸਾਹਿਤ, ਵਿਸ਼ੇਸ਼ ਕਰਕੇ ਕਵਿਤਾ ਨੂੰ ਜੋ ਕੁਝ ਦਿਤਾ ਹੈ ਉਹ ਏਨਾ ਅਮੁੱਲਾ ਤੇ ਮਹਾਨ ਹੈ ਕਿ ਸਰੀਰਕ ਰੂਪ ਵਿਚ ਉਹ ਭਾਵੇਂ ਹਾਜ਼ਰ ਰਹਿਣਾ ਨਹੀਂ, ਆਪਣੀ ਦੇਣ ਨਾਲ ਸਦਾ ਹਾਜ਼ਰ ਹਨ। ਗੈਰ-ਹਾਜ਼ਰ ਰਹਿ ਕੇ ਵੀ ਹਾਜ਼ਰ ਰਹਿਣਾ। ਸੱਚ ਪੁਛੋ ਤਾਂ ਜ਼ਿੰਦਗੀ ਇਸ ਤੋਂ ਚੰਗੇ ਚੱਜ ਨਾਲ ਜੀਵੀ ਵੀ ਨਹੀਂ ਜਾ ਸਕਦੀ।

ਪ੍ਰੋਫੈਸਰ ਸਾਹਿਬ ਨਾਲ ਕਈ ਯਾਦਾਂ ਸਬੰਧਤ ਹਨ। ਪਰ ਆਖਰੀ ਯਾਦ ਏਨ੍ਹੀ ਸੱਜਰੀ ਹੈ ਕਿ ਮੈਂ ਚੋਂਕ ਹੀ ਉਠਿਆ, ਜਿਸ ਦਿਨ ਉਹ ਚਲੇ ਗਏ।

ਕਮਿਊਨਿਸਟ ਪਾਰਟੀ ਦੀ ਯਾਰ੍ਹਵੀਂ ਕਾਂਗਰਸ ਬਠਿੰਡੇ ਵਿਚ ਹੋ ਰਹੀ ਸੀ। ਅਪਰੈਲ ਦੀ ਪਹਿਲੀ ਤਰੀਕ ਨੂੰ ਪੰਜਾਬ ਇਪਟਾ ਵਲੋਂ, ਕਾਂਗਰਸ ਸਮੇਂ ਦਿਤੇ ਜਾ ਰਹੇ ਸਭਿਆਚਾਰਕ

ਪ੍ਰੋਗਰਾਮ ਦਾ ਪਹਿਲਾ ਦਿਨ ਸੀ। ਕਵੀ ਸਮੇਲਣ ਦਾ ਦਿਨ। ਕਵੀ ਸਮੇਲਣ ਜਿਸ ਦੀ ਪ੍ਰਧਾਨਗੀ ਪ੍ਰੋਫੈਸਰ ਸਾਹਿਬ ਨੇ ਕਰਨੀ ਸੀ ਤੇ ਧੀਰ ਅਤੇ ਹੋਰ ਕਵੀਆਂ ਨਾਲ ਮੈਂ ਵੀ ਇਸ ਵਿਚ ਹਿਸਾ ਲੈਣਾਂ ਸੀ।

ਬਠਿੰਡੇ ਪੁਜਣ ਵਾਲੇ ਉਸ ਦਿਨ ਦੇ ਕਵੀਆਂ ਚੋਂ ਮੈਂ ਪਹਿਲਾ ਸਾਂ। ਇਸ ਲਈ ਮੈਂ ਹੀ ਸਭ ਦੀ ਉਡੀਕ ਕਰਨੀ ਸੀ। ਸ਼ਰੋਮਣੀ ਗਿਆਨੀ ਕਾਲਜ ਦੇ ਦਫਤਰ ਬੈਠਿਆਂ ਅਜੇ ਮੈਨੂੰ ਕੁਝ ਮਿੰਟ ਹੀ ਹੋਏ ਸਨ ਕਿ ਪਰੋਫੈਸਰ ਸਾਹਿਬ ਪੁਜ ਗਏ। ਇਸ ਤਰ੍ਹਾਂ ਉਸ ਦਿਨ ਪਰਸਪਰ ਮਿਲੇ ਸਾਹਿਤਕਾਰਾਂ ਵਿਚ ਅਸੀਂ ਸ਼ਾਇਦ ਪਹਿਲੇ ਦੋ ਸਾਂ। ਤੇ ਇਸ ਪਹਿਲ ਕਾਰਨ ਹੀ ਸ਼ਾਇਦ ਸਾਡਾ ਟਿਕਾਣਾ ਇਕੱਠਾ ਬਣਿਆਂ ਜਿਥੇ ਅਸੀਂ ਦੂਜੇ ਦਿਨ ਤਕ ਰਹੇ।

ਤੇ ਇਹ ਦੋ ਦਿਨ ਸਾਡੇ ਗੱਲਾਂ ਭਰਪੂਰ ਦਿਨ ਸਨ। ਗੱਲਾਂ, ਨਿੱਕੀਆਂ ਤੇ ਵੱਡੀਆਂ ਹਲਕੀਆਂ ਫੁਲਕੀਆਂ ਤੇ ਸੰਜੀਦਾ। ਗੱਲਾਂ, ਨਿੱਜੀ ਤੇ ਸਾਂਝੀਆਂ। ਸਾਹਿਤ ਦੀਆਂ ਤੇ ਏਸੇ ਤਰ੍ਹਾਂ ਦੀਆਂ ਕਿੰਨੀਆਂ ਸਾਰੀਆਂ।

ਰਾਹ ਵਿਚ ਹੀ ਪਰੋਫੈਸਰ ਸਾਹਿਬ ਨੇ ਆਪਣੀ ਤਾਜ਼ਾ ਗ਼ਜ਼ਲ ਦਾ ਇਕ ਸ਼ਿਅਰ ਸੁਣਾਇਆ :—

ਨਵਾਂ ਜ਼ਮਾਨਾ ਲੈ ਕੇ ਨਵੀਂ ਲਗਾਮ ਆਇਆ।

"ਵਾਹ! ਵਾਹ!!" ਮੇਰੇ ਹਿਰਦੇ ਦੀ ਤਹਿ ਚੋਂ ਸ਼ਲਾਘਾ ਨਿਕਲੀ। "ਕਿੰਨੀ ਸਪਸ਼ਟ ਸੋਚ ਹੈ। ਬੁਰਜੂਆਜ਼ੀ ਦੇ ਦੂਜੇ ਧੜੇ ਦੀ ਨਵੀਂ ਸਰਕਾਰ ਬਾਰੇ।" ਮੈਨੂੰ ਇੰਜ ਲੱਗਾ ਜਿਵੇਂ ਦੋ ਵਾਰੀ 'ਵਾਹ' ਸ਼ਬਦ ਕਹਿ ਦੇਣ ਨਾਲ ਹੀ ਸ਼ਿਅਰ ਦਾ ਪੂਰਾ ਮੁੱਲ ਨਹੀਂ ਪਾਇਆ ਜਾ ਸਕਿਆ

ਕਮਰੇ 'ਚ ਪੁਜ ਕੇ ਮੈਂ ਆਪਣਾ ਕੰਬਲ ਆਪਣੇ ਹਿੱਸੇ ਦੇ ਮੰਜੇ ਤੇ ਸੁੱਟਿਆ। ਜਿਵੇਂ ਪ੍ਰੋਫੈਸਰ ਸਾਹਿਬ ਨੇ ਮੇਰੇ ਕੋਲ ਕੰਬਲ ਪਹਿਲਾਂ ਨਾ ਵੇਖਿਆ ਹੋਵੇ। ਮਾਰਚ ਮਹੀਨੇ ਵਿਚ ਕੰਬਲ! ਜਿਵੇਂ ਬੜੀ ਹੈਰਾਨੀ ਦੀ ਗੱਲ ਸੀ। ਉਨ੍ਹਾਂ ਫਬਤੀ ਕੱਸੀ, "ਕਰਨਾਲ ਵਿਚ ਅੱਜ ਕੱਲ ਕਾਫੀ ਸਰਦੀ ਪੈ ਰਹੀ ਹੈ?" ਤੇ ਅਚਾਨਕ ਮੇਰਾ ਧਿਆਨ ਉਹਨਾਂ ਦੇ ਪਹਿਨੇ ਹੋਏ ਕੋਟ ਵੱਲ ਜਾ ਪਿਆ, "ਨਹੀਂ! ਲੁਧਿਆਣੇ ਤੋਂ ਜ਼ਿਆਦਾ ਨਹੀਂ ਪੈ ਰਹੀ।" ਹੁਣ ਤਕ ਉਹਨਾਂ ਵੀ ਆਪਣੇ ਕੋਟ ਵਲ ਨਿਗਾਹ ਮਾਰ ਲਈ ਸੀ। ਤੇ ਅਸੀਂ ਦੋਵੇਂ ਮੁਸਕਰਾ ਰਹੇ ਸਾਂ।

ਸੰਤੋਖ ਸਿਘ ਧੀਰ ਤੇ ਅਜਾਇਬ ਚਿਤ੍ਰਕਾਰ ਵੀ ਆ ਗਏ। ਸਲਾਮ ਦੁਆ ਹੋਈ। ਪ੍ਰੋਫੈਸਰ ਸਾਹਿਬ ਨੂੰ ਪਰਨਾਮ ਕਰਨ ਉਪਰੰਤ ਧੀਰ ਮੈਨੂੰ ਮੁਖਾਤਿਬ ਹੋਇਆ, "ਪੰਜਾਂ ਸਾਲਾਂ ਬਾਅਦ ਮਿਲੇ ਹਾਂ ਕੋਮਲ।" "ਹਾਂ ਧੀਰ ਸਾਹਿਬ।"

"ਪਰ ਤੂੰ ਪੰਜਾਂ ਸਾਲਾਂ ਬਾਅਦ ਵੀ ਪਹਿਲੇ ਵਰਗਾ ਈ ਏਂ। ਸਗੋਂ ਅੱਗੇ ਤੋਂ ਵੀ ਕੁਝ ਠਰੇਆ।" "ਧੀਰ ਸਾਹਿਬ। ਤੁਹਾਡੇ ਜਹੇ ਮਿਤਰਾਂ ਵੱਲੋਂ ਨਿੱਘੀਆਂ ਹਵਾਵਾਂ ਆਉਂਦੀਆਂ ਰਹੀਆਂ ਨੇ।" "ਨਿੱਘਆਂ ਹਵਾਵਾਂ ਨਹੀਂ, ਠੰਢੀਆਂ ਹਵਾਵਾਂ।" ਪਰੋਫ਼ੈਸਰ ਮੋਹਣ ਸਿੰਘ ਵਿਚਲੇ ਟੀਚਰ ਨੇ ਮੇਰਾ ਮੁਹਾਵਰਾ ਠੀਕ ਕੀਤਾ।

"ਗੱਲ ਤਾਂ ਤੁਹਾਡੀ ਠੀਕ ਹੈ ਪ੍ਰੋਫੈਸਰ ਸਾਹਿਬ। ਪਰ ਸਰਦੀਆਂ ਦੀ ਰੁਤ ਵਿਚ ਮੈਂ ਠੰਢੀਆਂ ਹਵਾਵਾਂ ਕਹਿਣਾ ਨਹੀਂ ਚਾਹੁੰਦਾ। ਨਿੱਘੀਆਂ ਹੀ ਕਹਾਂਗਾ।"

"ਕਰਨਾਲ ਵਿਚ ਸਰਦੀ ਬਹੁਤ ਪੈਂਦੀ ਏ?"

"ਨਹੀਂ ਲੁਧਿਆਣੇ ਤੋਂ ਜ਼ਿਆਦਾ ਨਹੀਂ।"

ਤੇ ਅਸੀਂ ਫਿਰ ਮੁਸਕਰਾ ਰਹੇ ਸਾਂ।

ਸ਼ਾਮ ਵੇਲੇ ਅਸੀਂ 'ਭਗਤਾ ਨਗਰ' ਵੇਖਣ ਚਲੇ ਗਏ। ਆਪਣੇ ਟਿਕਾਣੇ ਵਾਲੇ ਮੁਹੱਲੇ ਤੋਂ ਪੈਦਲ ਹੀ। ਜਦੋਂ ਵਾਪਸ ਪਰਤੇ ਤਾਂ ਸਾਨੂੰ ਰਾਹ ਦਾ ਅਨੁਮਾਨ ਨਾ ਰਿਹਾ। ਇਕ ਮੋੜ ਤੇ ਪੁੱਜ ਕੇ ਮੈਂ ਅੱਗੇ ਲੱਗ ਤੁਰਿਆ। ਪਰੋਫ਼ੈਸਰ ਸਾਹਿਬ ਨੇ ਦੂਜੇ ਰਾਹ ਪੈਣ ਲਈ ਕਿਹਾ। ਮੈਂ ਆਪਣੇ ਰਾਹ ਦਾ ਪੂਰਾ ਵਿਸ਼ਵਾਸੀ ਜਾਪਦਾ ਸਾਂ। ਪਰੋਫ਼ੈਸਰ ਸਾਹਿਬ ਸ਼ਾਇਦ ਇਹ ਸੋਚ ਕੇ ਮੇਰੇ ਪਿੱਛੇ ਲੱਗ ਤੁਰੇ ਕਿ ਨੌਜੁਆਨ ਯਕੀਨ ਕਿਉਂ ਤੋੜਿਆ ਜਾਏ। ਪਰ ਜਦੋਂ ਕਈ ਮੋੜ ਮੁੜ ਕੇ ਲਗ ਭਗ ਅਸੀਂ ਉਥੇ ਹੀ ਪੁਜ ਗਏ ਜਿਥੋਂ ਤੁਰੇ ਸਾਂ ਤਾਂ ਪਰੋਫ਼ੈਸਰ

ਸਾਹਿਬ ਹੱਸ ਕੇ ਕਹਿਣ ਲੱਗੇ, "ਆਓ। ਹੁਣ ਮੇਰੇ ਰਾਹ ਤੇ ਉਹਨਾਂ ਦਾ ਰਾਹ ਸੱਚ ਮੁੱਚ ਟਿਕਾਣੇ ਲੈ ਗਿਆ ਉਹਨਾਂ ਦੇ ਰਾਹ ਵਿਚ ਜਿੰਨੇ ਵੀ ਮੋੜ ਆਏ ਉਹਨਾਂ ਦੀ ਸਥਿਰ ਯਾਦ ਸ਼ਕਤੀ ਨੇ ਸਾਰੇ ਹੀ ਠੀਕ ਮੁੜੇ।

ਰਾਤ ਕਵੀ ਦਰਬਾਰ ਵੇਲੇ ਉਹਨਾਂ ਦੀ ਕਵਿਤਾ, ਜਿਸ ਦਾ ਨਾਂ ਏਸ ਵੇਲੇ ਮੈਂ 'ਜਨਤਾ ਦੀ ਗੱਡੀ' ਰੱਖ ਲੈਂਦਾ ਹਾਂ, ਕਵੀ ਦਰਬਾਰ ਦੀ ਸਭ ਤੋਂ ਮਜ਼ਬੂਤ ਕਵਿਤਾ ਸੀ। ਹਜ਼ਾਰਾਂ ਸਰੋਤਿਆਂ ਚੋਂ ਸ਼ਾਇਦ ਇਕ ਵੀ ਅਜਿਹਾ ਨਾ ਹੋਵੇ, ਜਿਸਨੇ ਉਹਦੀ ਸ਼ਲਾਘਾ ਨਾ ਕੀਤੀ ਹੋਵੇ। ਜਨਤਾ ਸਰਕਾਰ ਤੇ ਏਨਾ ਸਪਾਟ ਤੇ ਅਸਰ ਭਰਪੂਰ ਕਟਾਖਸ਼। ਮੈਂ ਸੋਚਿਆ, 'ਮੈਂ ਆਪਣੇ ਆਪ ਨੂੰ ਸਾਮਵਾਦੀ ਸਾਹਿਤਕਾਰ ਕਹਿਣ ਵਾਲਾ। ਅਜਿਹੀ ਨਜ਼ਮ ਮੈਨੂੰ ਕਿਉਂ ਨਹੀਂ ਸੁੱਝੀ।' ਤੇ ਮੇਰੇ ਆਪੇ ਨੇ ਮੈਨੂੰ ਉੱਤਰ ਮੋੜਿਆ, 'ਮੈਂ ਸ਼ਾਇਦ ਪਰੋਫ਼ੈਸਰ ਸਾਹਿਬ ਦਾ ਦਸਵਾਂ ਹਿੱਸਾ ਵੀ ਕਵੀ ਨਹੀਂ।'

ਬਿਹਾਰ ਦੇ ਡੈਲੀਗੇਟਾਂ ਚੋਂ ਦੋ ਸਾਹਿਤਕਾਰ ਮਿੱਤਰ, ਡਾਕਟਰ ਖਮੇਂਦਰ ਠਾਕਰ ਤੇ ਕਨ੍ਹਈਆ ਜੀ ਮਿਲੇ। ਸਵੇਰੇ ਉਹਨਾਂ ਮੈਨੂੰ ਆਪਣੇ ਟਿਕਾਣੇ ਤੇ ਬੁਲਾਇਆ। ਪਰੋਫ਼ੈਸਰ ਸਾਹਿਬ, ਉਹਨਾਂ ਨਾਲ ਜ਼ਾਤੀ ਸਬੰਧ ਨਾ ਹੁੰਦਿਆਂ ਵੀ, ਮੇਰੇ ਨਾਲ ਉਹਨਾਂ ਨੂੰ ਲੱਭਣ ਤੁਰ ਪਏ। ਉਹ ਸਾਨੂੰ ਨਹੀਂ ਮਿਲੇ, ਇਹ ਦੂਸਰੀ ਗੱਲ ਹੈ ਪਰ ਹਰ ਹਾਲ ਮਿੱਤਰਾਂ ਦਾ ਸਾਥ ਕਰਨ ਦੀ ਪਰੋਫ਼ੈਸਰ ਸਾਹਿਬ ਦੀ ਰੀਝ ਠਾਠਾਂ ਮਾਰਦੀ ਪਈ ਸੀ।

ਸ਼ਰੋਮਣੀ ਗਿਆਨੀ ਕਾਲਜ ਦੇ ਪ੍ਰਿੰਸੀਪਲ ਦੀ, ਆਪਣੀ ਕਵਿਤਾ ਬਾਰੇ ਕਾਲਜ ਦੇ ਵਿਦਿਆਰਥੀਆ ਨੂੰ ਕੁਝ ਦਸਣ ਦੀ ਬੇਨਤੀ ਪ੍ਰੋਫ਼ੈਸਰ ਸਾਹਿਬ ਨੇ ਮੰਨ ਲਈ ਸੀ। ਪ੍ਰਿੰਸੀਪਲ ਮੈਨੂੰ ਵੀ ਪਰੋਫ਼ੈਸਰ ਸਾਹਿਬ ਨਾਲ ਬਿਠਾਨਾ ਚਾਹੁੰਦੇ ਸਨ ਪਰ ਮੈਂ ਹਰ ਹਾਲ ਵਿਦਿਆਰਥੀਆਂ ਵਿਚ ਹੀ ਬਹਿਣਾ ਚਾਹਿਆ। ਮੈਂ ਇਕ ਵਿਦਿਆਰਥੀ ਵਜੋਂ ਹੀ ਉਹਨਾਂ ਦੇ ਵਿਚਾਰ ਸੁਣਨੇ ਚਾਹੁੰਦਾ ਸਾਂ। ਅੱਧੇ ਪੌਣੇ ਘੰਟੇ ਦੇ ਲੈਕਚਰ ਵਿਚ ਉਹਨਾਂ ਬਹੁਤ ਕੁਝ ਰੋਚਕ ਤੇ ਗਿਆਨ ਭਰਪੂਰ ਦੱਸਿਆ।

ਬਾਕੀ ਸਾਹਿਤਕਾਰ ਬਠਿੰਡੇ ਰੁਕਣਾ ਚਾਹੁੰਦੇ ਸਨ। ਮੈਂ ਤੇ ਪਰੋਫ਼ੈਸਰ ਸਾਹਿਬ ਦੋ ਅਪ੍ਰੈਲ ਨੂੰ ਵਾਪਸ ਮੁੜਨ ਦਾ ਇਰਾਦਾ ਬਣਾ ਬੈਠੇ ਸਾਂ। ਅਜਾਇਬ ਚਿਤਰਕਾਰ ਵੀ ਸਾਡੇ ਇਰਾਦੇ ਵਿਚ ਸ਼ਾਮਲ ਹੋ ਗਿਆ। ਤੇ ਅਖੀਰ ਅਸੀਂ ਧੂਰੀ ਤੱਕ ਆਪਣੇ ਸਾਥ ਨੂੰ ਲੰਮਾ ਕਰਨ ਲਈ ਇਕ ਪੈਸੰਜਰ ਗੱਡੀ ਤੇ ਸੁਆਰ ਹੋ ਗਏ। ਗੱਡੀ ਜ਼ਰਾ ਤੇਜ਼ ਹੋਈ ਤਾਂ ਮੈਂ ਉਹਨਾਂ ਦੀ ਰਾਤ ਵਾਲੀ ਕਵਿਤਾ ਦੀ ਇਕ ਸਤਰ ਦੁਹਰਾਈ, 'ਹੁਣ ਜਨਤਾ ਦੀ ਗੱਡੀ ਪਟੜੀ ਤੇ ਪੈ ਗਈ ਹੈ।' ਤੇ ਉਹਨਾਂ ਉਸ ਤੋਂ ਅਗਲੀ ਸਤਰ ਜੋੜੀ, "ਪਰ ਆਹ, ਅਗਲੇ ਸਟੇਸ਼ਨਾਂ ਤੇ ਰੌਲਾ ਜਿਹਾ ਕਾਹਦੈ।"

ਕੁਝ ਰਾਜਨੀਤੀ ਫੋਲੀ ਗਈ, ਕੁਝ ਪਿਛਲੀਆਂ ਯਾਦਾਂ ਦੁਹਰਾਈਆਂ ਗਈਆਂ ਤੇ ਰੁਖ ਫਿਰ ਸਾਹਿਤ ਵੱਲ ਮੁੜ ਗਿਆ। 'ਜਨਤਾ ਦੀ ਗੱਡੀ' ਉਹਨਾਂ ਤੋਂ ਫਿਰ ਸੁਣੀ ਗਈ। ਆਪਣੀ ਵਾਰੀ ਤੇ ਮੈਂ ਅਸਲੋਂ ਹੀ ਤਾਜ਼ਾ ਗ਼ਜ਼ਲ ਸੁਣਾਈ। ਸੁਣਾਈ ਹੀ ਨਹੀਂ ਸਗੋਂ ਉਸ ਬਾਰੇ ਬਹੁਤ ਲੰਮਾਂ ਵਿਚਾਰ ਵਟਾਂਦਰਾ ਹੋਇਆ। ਉਹਨਾਂ ਵੱਲੋਂ ਬਹੁਤ ਅਮੁੱਲੇ ਸੁਝਾਅ ਆਏ। ਦੋ ਘੰਟੇ ਦੀ ਗੱਲਬਾਤ ਮਗਰੋਂ ਜੋ ਗ਼ਜ਼ਲ ਦਾ ਰੂਪ ਬਣਿਆ ਉਹ ਬਹੁਤ ਨਿੱਖਰਿਆ ਹੋਇਆ ਸੀ। ਸਬੰਧਤ ਗ਼ਜ਼ਲ ਤੇ ਕੰਮ ਕਰਦੇ ਹੋਏ ਉਹ ਪ੍ਰੋ. ਮੋਹਣ ਸਿੰਘ ਨਹੀਂ ਸਗੋਂ ਹਰਭਜਨ ਸਿੰਘ ਕੋਮਲ ਲੱਗਦੇ ਸਨ।

ਤੇ ਮੈਂ ਸੋਚੀ ਜਾਂਦਾ ਸਾਂ, "ਇਹ ਬੰਦਾ ਕਿੰਨਾ ਨਿਰਲੇਪ ਹੈ। ਕਿੰਨਾਂ ਮਹਾਨ ਹੈ। ਕਿ ਆਪਣੀ ਮਹਾਨਤਾ ਦੇ ਵੱਡੇਪਨ ਦੇ ਅਹਿਸਾਸ ਦਾ ਇਸ ਤੇ ਪਰਛਾਵਾਂ ਮਾਤਰ ਵੀ ਨਹੀਂ। ਮੈਂ ਸੋਚੀ ਜਾਂਦਾ ਸਾਂ, "ਕਿੰਨੀ ਲੋੜ ਸੀ ਪੰਜਾਬੀ ਸਾਹਿੱਤ ਨੂੰ ਇਸ ਦੀ ਜੋ ਇਸ ਰਾਹੀਂ ਪੂਰੀ ਹੋਈ ਤੇ ਅਜੇ ਵੀ ਕਿੰਨੀ ਲੋੜ ਹੈ ਸਾਹਿੱਤ ਤੇ ਸਭਿਆਚਾਰ ਨੂੰ ਇਸਦੀ।" ਮੇਰਾ ਅੰਦਾਜ਼ਾ ਸੀ ਕਿ ਅਜੇ ਚੋਖੇ ਸਾਲ ਅਸੀਂ ਇਸ ਸੰਘਣੇ ਤੇ ਠੰਢੇ ਰੁਖ ਦੀ ਛਾਂ ਮਾਣਾਂਗੇ। ਪਰ ਤਿੰਨ ਮਈ 1978 ਨੂੰ ਮੈਨੂੰ ਸਮਝ ਪਈ ਕਿ ਬਠਿੰਡੇ ਵਾਲੀ ਮੁਲਾਕਾਤ ਵੇਲੇ ਵੀ ਇਸ ਸੰਘਣੇ ਰੁੱਖ ਤੇ ਕਿਤੋਂ ਕੋਈ ਗਿਰਝ ਆ ਬੈਠੀ ਹੋਈ ਸੀ। ਉਹ ਕੂਕਦੀ ਸੀ ਪਈ ਤੇ ਅਸੀਂ ਉਸ ਦੀ ਆਵਾਜ਼ ਨਹੀਂ ਸਾਂ ਸੁਣ ਰਹੇ। ਪਰੋਫ਼ੈਸਰ ਸਾਹਿਬ ਤੁਰ ਗਏ ਹਨ ਤੇ ਉਹ ਸ਼ਿਅਰ ਮੈਂ ਹੁਣ ਤਕ ਕਈ ਵਾਰੀ ਗੁਣ-ਗੁਣਾ ਬੈਠਾ ਹਾਂ :—

ਜਾਣ ਵਾਲੇ ਨੇ ਤਾਂ ਆਖਰ ਤੁਰ ਹੀ ਜਾਣੈ ਸਫ਼ਰ ਤੇ
ਤਾਂ ਮਜ਼ਾ ਹੈ ਗੈਰ-ਹਾਜ਼ਰ ਵੀ ਕੋਈ ਹਾਜ਼ਰ ਰਹੇ। ●

# ਸਭ ਤੋਂ ਵੱਧ ਵਿਕਣ ਵਾਲਾ ਨਾਵਲ

ਇਹ ਇਕ ਅਜਿਹੇ ਨਾਵਲ ਦੀ ਕਹਾਣੀ ਹੈ ਜਿਹੜਾ ਸੰਭਵ ਤੌਰ ਤੇ ਸੰਸਾਰ ਵਿਚ ਸਭ ਤੋਂ ਵੱਧ ਵਿਕਿਆ ਹੈ। ਅੱਜ ਤਕ ਇਸ ਨਾਵਲ ਦੀਆਂ ਇਕ ਕਰੋੜ ਤੋਂ ਵਧੇਰੇ ਕਾਪੀਆਂ ਵਿਕ ਚੁਕੀਆਂ ਹਨ ਅਤੇ ਇਸ ਤਰਾਂ ਉਸਨੇ ਸਭ ਤੋਂ ਵੱਧ ਵਿਕਣ ਦਾਂ ਇਕ ਸੰਸਾਰ ਰਿਕਾਰਡ ਕਾਇਮ ਕੀਤਾ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਇਸ ਨਾਵਲ ਦੀ ਸਿਰ-ਜਨਾ ਲਿਖਤ ਖੇਤਰ ਵਿਚ ਇਕ ਬਿਲਕੁਲ ਨਵੇਂ ਵਿਅਕਤੀ ਵਲੋਂ ਹੋਈ। ਇਸ ਨਾਵਲ ਦੀ ਬੇਮਿਸਾਲ ਸਫ਼ਲਤਾ ਨੇ ਨਾਵਲ ਲੇਖਕ ਨੂੰ ਰਾਤੋਂ ਰਾਤ ਸੰਸਾਰ ਪ੍ਰਸਿੱਧ ਬਣਾ ਦਿਤਾ।

ਘਟਨਾ ਅੱਜ ਤੋਂ ਪੰਦਰਾਂ ਸਾਲ ਪਹਿਲਾਂ ਤੋਂ ਸ਼ੁਰੂ ਹੁੰਦੀ ਹੈ। ਜੇਕਲੀਨ ਸੁਸਨ ਨਾਮੀ ਮੁਟਿਆਰ ਨਿਊਯਾਰਕ ਵਿਚ ਰਹਿੰਦੀ ਸੀ ਅਤੇ ਟੈਲੀਵੀਜ਼ਨ ਉਤੇ ਐਕਟਿੰਗ ਕਰਦੀ ਸੀ। 12 ਫਰਵਰੀ 1963 ਨੂੰ ਅਚਾਨਕ ਉਸ ਦੀ ਲਿਖਣ ਭਾਵਨਾ ਵਿਚ ਉਭਾਰ ਆਇਆ ਅਤੇ ਉਸਨੇ ਟਾਈਪ-ਰਾਈਟਰ ਉਤੇ ਕਾਗਜ਼ ਚੜ੍ਹਾ ਦਿਤਾ। ਇਸ ਤੋਂ ਪਹਿਲਾਂ ਵੀ ਉਹ ਕਦੇ 2 ਲਿਖਦੀ ਰਹਿੰਦੀ ਸੀ, ਪਰ ਉਸਨੂੰ ਕਦੀ ਵਿਸ਼ੇਸ਼ ਸਫਲਤਾ ਨਹੀਂ ਮਿਲੀ ਸੀ। ਜੇਕਲੀਨ ਸੁਸਨ ਨੇ ਕਾਗਜ਼ ਚੜ੍ਹਾ ਕੇ ਟਾਈਪ ਕਰਨਾ ਸ਼ੁਰੂ ਕੀਤਾ ਅਤੇ ਇਸ ਤਰ੍ਹਾਂ ਇਕ ਨਾਵਲ ਲਿਖਣਾ ਆਰੰਭ ਕੀਤਾ। ਸੁਸਨ ਪਲਾਟ ਨੂੰ ਆਪਣੇ ਦਿਮਾਗ ਵਿਚ ਬਿਠਾਈ ਇਕ ਟਕ ਟਾਈਪ ਕਰੀ ਜਾ ਰਹੀ ਸੀ। ਉਸ ਸਮੇਂ ਨਾ ਤਾਂ ਸੁਸਨ ਅਤੇ ਨਾ ਕੋਈ ਹੋਰ ਬੰਦਾ ਜਾਣਦਾ ਸੀ ਕਿ ਸੁਸਨ ਦੇ ਹੱਥੋਂ ਇਸ ਸਮੇਂ ਸੰਸਾਰ ਦਾ ਸਭ ਤੋਂ ਵਧੇਰੇ ਅਤੇ ਸਭ ਤੋਂ ਤੇਜ਼ੀ ਨਾਲ ਵਿਕਣ ਵਾਲਾ ਨਾਵਲ ਜਨਮ ਲੈ ਰਿਹਾ ਹੈ।

ਦਿਨ ਰਾਤ ਮਿਹਨਤ ਕਰਕੇ ਜੇਕਲੀਨ ਸੁਸਨ ਨੇ ਨਾਵਲ ਦੀ ਰਚਨਾ ਕਰ ਦਿਤੀ ਅਤੇ ਉਸਨੂੰ ਇਕ ਪ੍ਰਸਿਧ ਪ੍ਰਕਾਸ਼ਕ ਨਾਲ ਮਿਲਕੇ ਪ੍ਰਕਾਸ਼ਤ ਕਰਵਾ ਦਿਤਾ। ਇਹ ਨਾਵਲ 1966 ਵਿਚ ਪ੍ਰਕਾਸ਼ਤ ਹੋਇਆ। ਪ੍ਰਕਾਸ਼ਤ ਹੁੰਦੇ ਹੀ ਇਸ ਨੇ ਬਹੁਤ ਜ਼ਿਆਦਾ ਬਿਜ਼ਨਿਸ ਕਰਨਾ ਅਰੰਭ ਕਰ ਦਿਤਾ। ਇਹ ਨਾਵਲ ਸੰਸਾਰ ਭਰ ਨੂੰ ਹੈਰਾਨ ਕਰਦੇ ਹੋਏ ਚੌਵੀ ਘੰਟਿਆਂ ਵਿਚ ਇਕ ਲੱਖ ਕਿਤਾਬਾਂ ਦੇ ਹਿਸਾਬ ਨਾਲ ਵਿਕਣ ਲਗਾ। ਅਜਿਹਾ ਅਜ ਤਕ ਕਿਸੇ ਵੀ ਨਾਵਲ ਨਾਲ ਨਹੀਂ ਹੋਇਆ ਸੀ। ਸੁਸਨ ਇਕ ਦਮ ਸੰਸਾਰ ਪਰਸਿਧ ਬਣ ਗਈ ਅਤੇ ਉਸਦਾ ਨਾਮ ਸੁਰਖੀਆਂ ਵਿਚ ਆ ਗਿਆ।

ਇਸ ਰਿਕਾਰਡ ਤੋੜ ਵਿਕਰੀ ਵਾਲੇ ਨਾਵਲ ਦਾ ਨਾਮ ਹੈ "ਵੈਲੀ ਆਫ ਦੀ ਡਾਲਜ਼"। ਇਸਦੀਆ ਹੁਣ ਤਕ ਲਗ ਪਗ ਇਕ ਕਰੋੜ ਕਾਪੀਆਂ ਵਿਕ ਚੁਕੀਆਂ ਹਨ।

"ਵੈਲੀ ਆਫ ਦੀ ਡਾਲਜ਼" ਵਿਚ ਤਿੰਨ ਕੁੜੀਆਂ ਦੀ ਦਾਸਤਾਨ ਹੈ, ਜਿਹੜੀਆਂ ਆਪਣੇ ਜੀਵਨ ਦੇ ਲਗ ਭਗ ਵੀਹ ਸਾਲ ਹਾਲੀਵੁਡ ਅਤੇ ਬਰਾਡਵੇ ਦੀਆਂ ਫਿਲਮਾਂ ਅਤੇ ਨਾਟਕਾਂ ਦੀਆਂ ਦੁਨੀਆਂ ਵਿਚ ਬਿਤਾਉਂਦੀਆਂ ਹਨ। ਇਸ

ਤਰ੍ਹਾਂ ਇਹ ਨਾਵਲ ਫਿਲਮੀ ਦੁਨੀਆਂ ਦੇ ਪਿਛੋਖੜ ਵਿਚ ਲਿਖਿਆ ਗਿਆ ਹੈ। ਅਜਿਹੇ ਪਿਛੋਖੜ ਤੇ ਨਾਵਲ ਲਿਖਣ ਲਈ ਕਈ ਲੋਕਾਂ ਨੇ ਸੂਜ਼ਨ ਨੂੰ ਮਨ੍ਹਾ ਵੀ ਕੀਤਾ ਸੀ, ਪਰ ਸੂਸਨ ਨੇ ਉਨ੍ਹਾਂ ਦੀਆਂ ਗੱਲਾਂ ਦਾ ਧਿਆਨ ਨਾ ਦਿੰਦੇ ਹੋਏ ਇਕ ਸੱਚੇ ਕਹਾਣੀਕਾਰ ਦੇ ਰੂਪ ਵਿਚ ਪੁਸਤਕ ਦੀ ਰਚਨਾ ਕੀਤੀ।

ਨਾਵਲ ਵਿਚ ਦਿਖਾਇਆ ਗਿਆ ਹੈ ਕਿ ਕਿਸ ਤਰ੍ਹਾਂ ਕੋਈ ਔਰਤ ਉਪਰ ਉਠਣ, ਪਰਸਿੱਧੀ ਅਤੇ ਦੌਲਤ ਪ੍ਰਾਪਤ ਕਰਨ ਦਾ ਸਪਨਾ ਦੇਖਦੀ ਹੈ, ਪਰ ਮਜਬੂਰੀ ਕਾਰਨ ਅੰਤ ਵਿਚ ਕਿਸੇ ਸਾਧਾਰਨ ਜਹੇ ਬੰਦੇ ਨਾਲ ਵਿਆਹ ਕਰਕੇ ਸਾਧਾਰਨ ਜੀਵਨ ਬਤੀਤ ਕਰਨ ਲਗਦੀ ਹੈ। ਆਖਰ ਇਸ ਨਾਵਲ ਦੀ ਇੰਨੀ ਲੋਕ ਪ੍ਰਿਅਤਾ ਦਾ ਅਸਲ ਕਾਰਨ ਕੀ ਹੈ ? ਇਸ ਦਾ ਜਵਾਬ ਨਾਵਲਕਾਰਾ ਸੂਸਨ ਦੇ ਸ਼ਬਦਾਂ ਵਿਚ ਵਿਚ ਹੀ ਪੜ੍ਹੋ : "ਇਹ ਨਾਵਲ ਇਸ ਲਈ ਵਿਕ ਰਿਹਾ ਹੈ ਕਿ ਇਹ ਇਕ ਕਹਾਣੀ ਹੈ। ਇਸ ਦੇ ਪਾਤਰ ਅਜਿਹੇ ਲੋਕ ਹਨ ਜਿਹੜੇ ਤੁਹਾਨੂੰ ਸੱਚੇ ਲਗਣਗੇ ਅਤੇ ਜਿਨਾਂ ਦੇ ਸੁਖ ਦੁਖ ਵਿਚ ਤੁਸੀਂ ਸ਼ਰੀਕ ਹੋਣਾ ਚਾਹੋਂਗੇ। ਤੁਸੀਂ ਉਨ੍ਹਾਂ ਬਾਰੇ ਗੱਲਾਂ ਕਰੋਗੇ ਅਤੇ ਤੁਹਾਡੀਆਂ ਉਹ ਗੱਲਾਂ ਇਕ ਮੂੰਹ ਤੋਂ ਦੂਜੇ ਮੂੰਹ ਤੱਕ ਪਹੁੰਚੀਆਂ ਹੋਈਆਂ ਨਾਵਲ ਦੀਆਂ ਚਰਚਾ ਕਰਨਗੀਆਂ। ਅਤੇ ਜਿਹੜਾ ਵੀ ਉਨ੍ਹਾਂ ਗੱਲਾਂ ਨੂੰ ਸੁਣੇਗਾ, ਉਹ ਨਾਵਲ ਪੜ੍ਹਨਾ ਚਾਹੇਗਾ।"

ਇਹ ਨਾਵਲ ਏਨਾ ਵਧੇਰੇ ਕਿਵੇਂ ਵਿਕਿਆ, ਇਹ ਸੁਆਲ ਸਦਾ ਸਾਹਮਣੇ ਆਉਂਦਾ ਰਿਹਾ ਇਸ ਦਾ ਜਵਾਬ ਇਹ ਦਸਿਆ ਜਾਂਦਾ ਹੈ ਕਿ ਇਸ ਦੀ ਸਫਲਤਾ ਦੇ ਪਿਛੇ ਇਸ ਨਾਵਲ ਦੀ ਧੂਆਂਧਾਰ ਇਸ਼ਤਿਹਾਰਬਾਜ਼ੀ ਰਹੀ ਹੈ। 'ਨਿਊਯਾਰਕ ਟਾਈਮਜ਼' ਵਰਗੇ ਸੰਸਾਰ ਪਰਸਿੱਧ ਅਖਬਾਰ ਤੇ ਇਸ ਕਿਤਾਬ ਦੇ ਪੂਰੇ ਸਫ਼ੇ ਦੇ ਇਸ਼ਤਿਹਾਰ ਛਪਦੇ ਰਹੇ ਹਨ। ਦਸਦੇ ਹਨ ਕਿ ਇਸ ਇਸ਼ਤਿਹਾਰ ਦਾ ਮੁੱਲ ਪਰਕਾਸ਼ਕ ਨੇ ਲੱਖਾਂ ਡਾਲਰ ਦਿਤਾ ਹੈ। ਨਾਲ ਹੀ ਇਸ ਨਾਵਲ ਦੇ ਇਸ਼ਤਿਹਾਰ ਟੈਲੀਵਿਯਨ ਅਤੇ ਰੇਡੀਓ ਤੇ ਵੀ ਪਰਸਾਰਤ ਕੀਤੇ ਗਏ। ਦਸਦੇ ਹਨ ਕਿ ਲਗਪਗ ਇਕ ਸੌ ਟੈਲੀਵਿਯਨ ਪਰੋਗਰਾਮਾਂ ਅਤੇ ਦੋ ਸੌ ਰੇਡੀਓ ਪਰੋਗਰਾਮਾਂ ਵਿਚ ਖੁਦ ਸੂਸਨ ਨੇ ਹਿੱਸਾ ਲੈ ਕੇ ਨਾਵਲ ਦੀ ਚਰਚਾ ਕੀਤੀ। ਇਸਦੇ ਇਲਾਵਾ ਸੂਸਨ ਨੇ ਹੋਰ ਢੰਗਾਂ ਨਾਲ ਵੀ ਇਸ਼ਤਿਹਾਰਬਾਜ਼ੀ ਕੀਤੀ। ਇਹ ਦੇਸ਼ ਭਰ ਦੀਆਂ ਕਿਤਾਬਾਂ ਦੀਆਂ ਵੱਡੀਆਂ ਦੁਕਾਨਾਂ ਉਤੇ ਜਾਂਦੀ। ਜੇਕਰ ਉਸਨੂੰ ਪਤਾ ਲਗਦਾ ਕਿ ਕਿਸੇ ਦੁਕਾਨਦਾਰ ਨੇ ਉਸਦਾ ਨਾਵਲ ਨਹੀਂ ਪੜ੍ਹਿਆ ਤਾਂ ਤਾਂ ਉਹ ਖੁਦ ਉਸ ਦੁਕਾਨਦਾਰ ਤੋਂ ਆਪਣਾ ਨਾਵਲ ਖਰੀਦ ਦੀ ਅਤੇ ਉਸ ਉਤੇ ਆਪਣੇ ਦਸਤਖਤ ਕਰਕੇ ਦੁਕਾਨਦਾਰ ਨੂੰ ਸੌਗਾਤ ਵਜੋਂ ਦੇ ਦਿੰਦੀ। ਇਸ ਨਾਲ ਦੁਕਾਨਦਾਰ ਦੀ ਉਸ ਨਾਵਲ ਵਿਚ ਦਿਲਚਸਪੀ ਵਧ ਜਾਂਦੀ ਅਤੇ ਇਸਦਾ ਅਸਰ ਨਾਵਲ ਦੀ ਵਿਕਰੀ ਉਤੇ ਪੈਂਦਾ।

ਜਿਥੇ ਇਕ ਪਾਸੇ ਇਹ ਨਾਵਲ ਖੂਬ ਵਿਕਿਆ ਉਥੇ ਦੂਜੇ ਪਾਸੇ ਉਸਦੀ ਬਹੁਤ ਸਖਤ ਅਲੋਚਨਾ ਵੀ ਹੋਈ। 'ਟਾਈਮਜ਼' ਨੇ ਉਸ ਨੂੰ 'ਗੰਦੀ ਕਿਤਾਬ' ਕਿਹਾ। ਭਾਸ਼ਾ ਅਤੇ ਸ਼ੈਲੀ ਦੀ ਦ੍ਰਿਸ਼ਟੀ ਤੋਂ ਵੀ ਨਾਵਲ ਨੂੰ ਭੈੜਾ ਦਸਿਆ ਗਿਆ। ਅਲੋਚਨਾ ਕਿੰਨੀ ਵੀ ਕਿਉਂ ਨਾ ਹੋਈ ਹੋਵੇ ਪਰ ਨਾਵਲ ਦੀ ਰਿਕਾਰਡ ਤੋੜ ਵਿਕਰੀ ਨੇ ਸਭ ਦੀਆਂ ਅਖਾਂ ਚੁੰਧਿਆ ਦਿਤੀਆਂ।

— ਸੁਰਿੰਦਰ ਸ਼੍ਰੀਵਾਸਤਵ

ਪੰਜਾਬੀ ਰੂਪ : ਦਲਬੀਰ

Registered : P/JL—97 MONTHLY WARIAM October, 1978
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 10-10-1978